ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਵਿਗਿਆਨਕ ਵਿਚਾਰ

## ਅੰਦਰ ਪੜ੍ਹੋ :



ਸੰਪਾਦਕ :
ਰਾਜਪਾਲ ਸਿੰਘ

ਅੰਕ 14 ਕੀਮਤ : 2 ਰੁਪਏ ਜਨਵਰੀ-1989

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਵਿਗਿਆਨਕ ਵਿਚਾਰ'
ਪੋਸਟ ਬਾਕਸ ਨੰ: 34
ਕੋਟ ਕਪੂਰਾ-151204

ਸੁਭਾਸ਼ ਪਰਿਹਾਰ
ਭੂਰਾ ਸਿੰਘ

ਚੰਦੇ ਭੇਜਣ ਲਈ ਪਤਾ
ਅਵਤਾਰ ਗੋਂਦਾਰਾ
ਐਡਵੋਕੇਟ, ਜਿਲਾ ਕਚਿਹਰੀਆਂ,
ਫਰੀਦਕੋਟ।

| | |
|---|---|
| ਸਲਾਨਾ ਚੰਦਾ | 20 ਰੁਪਏ |
| ਲਾਈਫ ਮੈਂਬਰ | 200 ਰੁਪਏ |

ਪ੍ਰਕਾਸ਼ਨ :- ਮਾਲਕ ਤੇ ਪ੍ਰਕਾਸ਼ਕ ਅਮੀਰਜੀਤ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾਕੇ ਰੈਸ਼ਨਲਿਸ਼ਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸੀਹਾਂ ਦੋਦ ਜਿਲਾ ਲੁਧਿਆਣਾ ਤੋਂ ਪ੍ਰਕਾਸ਼ਿਤ ਕੀਤਾ।

# ਸੰਪਾਦਕੀ

ਸਾਲ 1988 ਖਤਮ ਹੋ ਗਿਆ ਅਤੇ ਨਵਾਂ ਸਾਲ 1989 ਸ਼ੁਰੂ ਹੋ ਗਿਆ ਹੈ। ਅਸੀਂ ਸਾਰੇ ਅਕਸਰ ਹੀ ਇਹ ਕਾਮਨਾ ਕਰਦੇ ਹਾਂ ਕਿ ਆਉਣ ਵਾਲਾ ਨਵਾਂ ਸਾਲ ਸਾਰਿਆਂ ਲਈ ਖੁਸ਼ੀਆਂ ਭਰਿਆ ਆਵੇ ਪਰ ਇਹ ਕੇਵਲ ਇੱਛਾ ਕਰਨ ਨਾਲ ਹੀ ਨਹੀਂ ਹੋਣਾ ਸਗੋਂ ਇਸ ਲਈ ਕੁਝ ਸਾਡਾ ਵੀ ਕਰਨਾ ਬਣਦਾ ਹੈ। ਕੇਵਲ ਸਾਲ ਬਦਲਣ ਨਾਲ ਹੀ ਫਰਕ ਨਹੀਂ ਪੈਣਾ ਸਗੋਂ ਸਾਡਾ ਵੀ ਬਦਲਣਾ ਬਣਦਾ ਹੈ। ਸਿਰਫ ਅਸੀਂ ਹੀ ਨਵੇਂ ਸਾਲ ਤੋਂ ਕੁਝ ਆਸ ਨਹੀਂ ਰਖਦੇ, ਨਵਾਂ ਸਾਲ ਵੀ ਸਾਡੇ ਤੋਂ ਕੁਝ ਆਸ ਰਖਦਾ ਹੈ! ਸੋ ਇਸ ਵਾਰ ਸੰਪਾਦਕੀ ਦੀ ਜਗ੍ਹਾਂ ਤੇ ਪਾਠਕਾਂ ਨੂੰ ਨਵੇਂ ਸਾਲ ਦੇ ਹੀ ਰੂ-ਬਰੂ ਕਰ ਰਹੇ ਹਾਂ। ●

ਤੁਹਾਨੂੰ ਮੁਖਾਤਿਬ ਹਾਂ
ਨਿੱਕੇ ਨਿੱਕੇ ਸੀਸ਼ਿਆ ਸ਼ੰਗ।
ਇਹਨੂੰ ਪਹਿਲੀ ਮਿਲਣੀ ਦੀ ਹੱਥ ਘੁਟਣੀ ਜਿਹਾ ਹੀ
ਕੁਝ ਸਮਝਣਾ।
ਕੀ ਮੈਨੂੰ ਵੀ
ਇਵੇਂ ਹੀ ਬਿਤਾ ਦਿਓਗੇ ਸੰਨ 88 ਵਾਂਗ ਲਹੂ ਲੁਹਾਣ
ਅਸੁਰਖਿਅਤਾ, ਮਨੋਰਥਹੀਣਤਾ ਤੇ
ਬੇਮੁਖਤਾ ਦੇ ਲੜ ਲਾ।
ਕੀ ਮੈਂ ਵੀ

ਸਿਰਫ ਕਲੇਂਡਰ ਹੀ ਬਦਲਾਂਗਾ
ਪੁਰਾਣੇ ਦਿਲਾਂ ਨੂੰ ਨਹੀਂ
ਜੋ ਪਿਛਲੇ ਵਰੇ ਦੀ
31 ਦਸੰਬਰ ਤਕ ਵੀ ਧੜਕਣਾ ਨਹੀਂ ਸਿੱਖ ਸਕੇ।
ਮੈਂ
ਲੋਕ ਮਨਾਂ ਦੇ ਬੰਨਿਆਂ ਤੇ ਸਹਿਮੇ ਸੁਫਨਿਆਂ ਨੂੰ
ਗੁਟਕਦਿਆਂ ਦੇਖਣਾ ਹੈ।
ਮੈਂ
ਤੁਹਾਡੀ ਦੁਬਿਧਾ ਨੂੰ ਦਿਸ਼ਾ
ਅਤੇ ਦਿਸ਼ਾ ਨੂੰ ਦਿਸ ਹੱਦਿਆਂ 'ਚ ਪਰਤਦੇ ਦੇਖਣਾ ਹੈ।
ਮੈਂ ਨਹੀਂ ਚਾਹੁੰਦਾ
ਹਰ ਤਾਰੀਖ ਦੇ ਨਾਲ ਹੀ ਉਤ ਜਾਵਾਂ।
ਮੈਂ ਤੁਹਾਡੇ ਵਰਤਮਾਨ ਦੀ ਬਾਹ 'ਚ ਬਾਂਹ ਪਾਕੇ
ਸੂਹੇ ਭਵਿੱਖ ਵਲ ਵਧਣਾ ਹੈ। —ਅਵਤਾਰ ਗੋਂਦਾਰਾ

ਆਦਿਵਾਸੀ ਕਬੀਲਿਆਂ 'ਚ ਪ੍ਰਚਲਿਤ ਡੈਣ ਪ੍ਰਥਾ

# ਮੱਧਯੁਗੀ ਸੰਸਕਾਰਾਂ 'ਚ ਜਕੜਿਆ ਭਾਰਤ

—ਜਸਮੇਲ/ਨਰਭਿੰਦਰ

ਅੰਧ-ਵਿਸ਼ਵਾਸ਼ਾਂ ਨੇ ਸਮੁੱਚੇ ਭਾਰਤ ਨੂੰ ਆਪਣੀ ਗ੍ਰਿਫਤ 'ਚ ਲਿਆ ਹੋਇਆ ਹੈ। ਜਿੱਥੇ ਦੁਨੀਆਂ 21ਵੀਂ ਸਦੀ ਵੱਲ ਵਿਕਾਸ ਕਰ ਰਹੀ ਹੈ ਉਥੇ ਪੁਰਾਤਨ ਸੰਸਕਾਰ ਭਾਰਤੀ ਲੋਕਾਂ ਦੇ ਵੱਡੇ ਹਿੱਸੇ ਦੀ ਰਗ ਰਗ 'ਚ ਘਰ ਕਰੀ ਬੈਠੇ ਹਨ। ਅੰਧ-ਵਿਸ਼ਵਾਸ਼ ਦੇ ਪਾਗਲਪਨ 'ਚ ਉਹ ਮਨੁੱਖ ਨੂੰ ਮਾਰ ਕੇ 'ਬਲੀ' ਵੀ ਦੇ ਸਕਦਾ ਹੈ ਜਾਂ ਜਿਉਂਦਿਆਂ ਸਾੜ ਕੇ 'ਸਤੀ' ਕਰ ਸਕਦਾ ਹੈ। ਮਨ 'ਚ ਪਾਲੀ ਬੈਠੇ ਅਖੌਤੀ ਦੇਵੀ ਦੇਵਤਿਆਂ ਦੀ ਕਰੋਪੀ ਦੇ ਭਾਰ ਨੂੰ 'ਬਲੀ' ਦੇਕੇ ਜਾਂ 'ਸਤੀ' ਕਰਕੇ ਹੋਲਾ ਕਰਦਾ ਹੈ। ਇਸ ਮਾਨਸਿਕ ਤੌਰ ਤੇ ਬੀਮਾਰ ਸਮਾਜ ਵਿਚ ਇਕ ਨਹੀਂ ਹੋਰ ਵੀ ਕਈ ਅਜੇਹੀਆਂ ਗਲਤ ਤੇ ਅਨ-ਮਨੁੱਖੀ ਪਰੰਪਰਾਵਾਂ ਪ੍ਰਚਲਤ ਹਨ। ਜਿਨ੍ਹਾਂ ਸਮਾਜ ਪਛੜਿਆ ਹੋਵੇ ਉਨ੍ਹੀਆਂ ਹੀ ਦਿਲ ਹਿਲਾਊ ਅੰਧ-ਵਿਸ਼ਵਾਸ਼ਾਂ ਦੀਆਂ ਕਹਾਣੀਆਂ।

ਕਬੀਲਿਆਂ 'ਚ ਅਜਿਹਾ ਪਛੜਿਆਪਣ ਜਾਂਗਲੀ-ਭਾਈ-ਚਾਰੇ ਦਾ ਭੁਲੇਖਾ ਖੜਾ ਕਰ ਦਿੰਦਾ ਹੈ। ਜੇ ਕੋਈ ਅਜੇਹੇ ਜਾਂਗਲੀਪੁਣੇ ਨੂੰ ਪਰੰਪਰਾਵਾਂ ਅਤੇ ਸਭਿਆਚਾਰ ਦੀ ਵੱਖਰੀ ਪਹਿਚਾਨ ਦਾ ਨਾਂ ਦੇਵੇ ਤਾਂ ਉਸਨੂੰ ਭਲਾ ਕੀ ਕਿਹਾ ਜਾ ਸਕਦਾ ਹੈ? ਅਜੇਹੀ ਹੀ ਇਕ ਅੱਤ ਜਾਂਗਲੀ ਪਰੰਪਰਾ ਡੈਣ-ਪ੍ਰਥਾ ਹੈ। ਘੋਰ-ਅੰਧ-ਵਿਸ਼ਵਾਸ ਤੇ ਟਿਕੀ ਇਹ ਪਰੰਪਰਾ ਆਦਿ-ਵਾਸੀ ਕਬੀਲਿਆਂ 'ਚ ਪਾਈ ਜਾਂਦੀ ਹੈ।

ਇਸ ਪ੍ਰਥਾ ਮੁਤਾਬਕ ਜੇ ਕੋਈ ਅਚਨਚੇਤ ਬੀਮਾਰ ਹੋ ਜਾਵੇ, ਜਾਂ ਕਿਸੇ ਦੀ ਮੌਤ ਹੋ ਜਾਵੇ, ਇਥੋਂ ਤੱਕ ਕਿ ਕਿਸੇ ਜਾਨਵਰ ਦੀ ਮੌਤ ਹੀ ਹੋ ਜਾਵੇ ਜਾਂ ਕਿਸੇ ਦਾ ਨੁਕਸਾਨ ਹੋ ਜਾਵੇ ਤਾਂ ਸਮਝੋ ਔਰਤਾਂ ਉੱਤੇ ਡੈਣ-ਪ੍ਰਥਾ ਦੇ ਨਾਂ ਹੇਠ ਕਰੋਪੀ ਆ ਗਈ ਤੇ ਫਿਰ ਉਨ੍ਹਾਂ ਨੂੰ ਮਾਨਸਿਕ ਤੇ ਸਰੀਰਕ ਤਸੀਹੇ ਦੇਣੇ, ਸਮੂਹਕ ਬਲਾਤਕਾਰ ਕਰਨ ਤੇ ਕੁੱਟ ਕੁੱਟ ਕੇ ਮਾਰ ਦੇਣ ਤੱਕ ਦੀ ਸਜ਼ਾ ਵੀ ਮਾਮੂਲੀ ਹੁੰਦੀ ਹੈ। ਉਸਦੇ ਪ੍ਰੀਵਾਰ ਨੂੰ ਵੀ ਕਬੀਲੇ 'ਚੋਂ ਛੇਕ ਦਿੱਤਾ ਜਾਂਦਾ ਹੈ। ਇਨ੍ਹਾਂ ਕਬੀਲਿਆਂ 'ਚ ਅਚਨਚੇਤ ਮੌਤ ਜਾਂ ਬੁਖਾਰ ਜਾਂ ਨੁਕਸਾਨ ਹੋਣ ਤੋਂ ਫੌਰੀ ਬਾਦ ਔਝਾ (ਪੰਜਾਬ 'ਚ ਇਹਨੂੰ ਸਿਆਣਾ ਜਾਂ ਔਲੀਆ ਵੀ ਕਿਹਾ ਜਾਂਦਾ ਹੈ, ਜੋ ਪੁੱਛਣਾ ਦਿੰਦਾ ਹੈ) ਬੁਲਾ ਲਿਆ ਜਾਂਦਾ ਹੈ। ਅਤੇ ਇਹ ਔਝਾ ਸਾਲ ਜਾਂ ਪਿੱਪਲ ਦੇ ਪੱਤਿਆਂ ਤੇ ਤੇਲ ਪਾ ਕੇ ਅੱਗ ਲਾ ਕੇ ਇਕ ਮੰਤਰ ਗੁਣ-ਗੁਣਾਉਂਦਾ ਹੈ, "ਦੇਖੋ ਤੇ ਮਾਈ, ਪੂਰਬੇ,ਪਚਛਮੇ,ਉੱਤਰੇ ਦੱਖਣੇ, ਡਾਕ ਕਾਲੀ, ਡਾਕਿਨੀ ਕਾਲੀ, ਸ਼ਿਆਮਾ ਕਾਲੀ, ਬੂੰਦੀ ਕਾਲੀ, ਲੋਗੋ ਬੁਰੂ, ਘੰਟਾ ਬੁਰੂ, ਮਰਚਾ ਬੁਰੂ, ਚਤੋਮ ਬੁਰੂ, ਸਿਪਸੀ, ਤਾਇਨੋਮਤੀ, ਆਲੋਮ, ਅਨਕਾਏ, ਨੂਣੀ ਕਰਾਯਾ ਛਿਰੇਨਾ ਕਾਲੀ।" ਬੰਗਾਲੀ ਤੇ ਸੰਥਾਲੀ ਭਾਸ਼ਾ 'ਚ ਰਲਿਆ ਮਿਲਿਆ ਇਹ ਮੰਤਰ ਗੁਣ-ਗੁਨਾਉਣ ਪਿੱਛੋਂ ਔਝਾ ਜਦੋਂ ਡੇਲੇ ਉਤਾਂਹ ਕਰਕੇ ਮੱਥੇ ਤਿਊੜੀਆਂ ਪਾਉਂਦਾ, ਬੁੱਲ੍ਹ ਫਰਕਾਉਂਦਾ ਅੱਖਾਂ ਖੋਹਲਦਾ ਹੈ ਤਾਂ ਉਸਦੀ ਅੱਖ ਕਿਸੇ 'ਟਿੱਕੀ ਹੋਈ' ਗਰੀਬ ਔਰਤ ਤੇ ਆ ਟਿਕਦੀ ਹੈ। ਔਝਾ ਦੀਆਂ ਵਹਿਸ਼ੀ ਅੱਖਾਂ ਉਸੇ ਹੀ ਔਰਤ ਤੇ ਟਿਕਦੀਆਂ ਹਨ ਜੋ ਪਰਿਵਾਰ 'ਚ ਦੁੱਖੀ ਜਾਂ ਦੁਰਕਾਰੀ ਜਾਂਦੀ ਹੈ ਜਾਂ ਜਿਸਦਾ ਪਤੀ ਮਰ ਚੁੱਕਾ ਹੁੰਦਾ ਹੈ, ਆਪਣੇ ਮੰਤਰਾਂ ਦੇ ਪਾਖੰਡ ਕਰਨ ਤੋਂ ਪਹਿਲਾਂ ਉਹ ਇਸ ਸਬੰਧੀ ਪੜਤਾਲ ਕਰ ਲੈਂਦਾ ਹੈ ਤਾਂ ਕਿ ਅੰਧ-ਵਿਸ਼ਵਾਸ ਦੀ ਧਾਕ ਬੈਠੀ ਰਹੇ। ਔਝਾ ਦਾ ਇਸ਼ਾਰਾ ਮਿਲਦਿਆਂ ਹੀ ਬੇਕਾਬੂ ਭੀੜ ਉਸਤੇ ਟੁੱਟ ਪੈਂਦੀ ਹੈ। ਉਸਦਾ ਸਰੀਰ ਬੇ-ਰਹਿਮੀ ਨਾਲ ਨੋਚਿਆ ਜਾਂਦਾ ਹੈ। ਕਈ ਤਾਂ ਉਸੇ ਮੌਕੇ ਹੀ ਇਹ ਨਾ ਸਹਾਰਦਿਆਂ ਹੋਈਆਂ ਦਮ ਤੋੜ ਜਾਂਦੀਆਂ ਹਨ ਅਤੇ ਕਈ ਸਮਾਜੀ ਬੇਇੱਜ਼ਤੀ ਨਾ ਸਹਾਰਦੀਆਂ ਆਤਮ-ਹੱਤਿਆ ਕਰ ਲੈਂਦੀਆਂ ਹਨ। ਅਜਿਹੀਆਂ ਔਰਤਾਂ ਵੀ ਹਨ ਜਿਹੜੀਆਂ 'ਡੈਣ' ਦੇ ਰੂਪ 'ਚ ਪਿੰਡੇ ਤੇ ਸਮਾਜ 'ਚ ਨਾ ਸਹਿਣਯੋਗ ਬੇਇੱਜ਼ਤੀ ਤੇ ਜਬਰ ਹਰ ਰੋਜ਼ ਝੱਲ ਰਹੀਆਂ ਹਨ ਅਤੇ ਮੋਇਆਂ ਨਾਲੋਂ ਭੈੜੀ ਜ਼ਿੰਦਗੀ ਕੱਟ ਰਹੀਆਂ ਹਨ।

ਡੈਣ ਪ੍ਰਥਾ ਤੋਂ ਸਮੁੱਚਾ ਆਦਿ ਵਾਸੀ ਸਮਾਜ ਹੀ ਕਲੰਕਿਤ ਹੈ। ਸਿੰਘਭੂਮ ਜ਼ਿਲੇ 'ਚ ਇਕ ਗੈਰ-ਸਰਕਾਰੀ ਸਰਵੇਖਣ ਮੁਤਾਬਕ 1985 ਤੋਂ ਜੁਲਾਈ 88 ਤੱਕ ਇਸ

ਜ਼ਿਲੇ ‘ਚ 700 ਤੋਂ ਵਧੇਰੇ ਔਰਤਾਂ ‘ਡੈਣ’ ਕਹਿਕੇ ਮਾਰੀਆਂ ਗਈਆਂ ਜਾਂ ਮਰੀਆਂ। ਪਿਛਾਖੜੀ ਅੰਧ-ਵਿਸ਼ਵਾਸ਼, ਅਨਪੜ੍ਹਤਾ ਜਾਂ ਜਾਂਗਲੀ ਸਭਿਆਚਾਰ ਤੋਂ ਇਲਾਵਾ ਆਰਥਕ ਲੋਭ, ਪੈਸੇ ਦਾ ਲਾਲਚ, ਆਪਸੀ ਵੈਰ-ਵਿਰੋਧ ਅਤੇ ਰਾਜਨੀਤਕ ਵਿਰੋਧ ਵੀ ਹਨ।

ਸੋਨਵਾ ਥਾਣਾ ਜਿਹੜਾ ਸਿੰਘਭੂਮ ਜ਼ਿਲੇ ਵਿਚ ਹੀ ਹੈ ਦੇ ਪਿੰਡ ਆਸਨ ਤਲਿਆ ਦੇ ਇਕ ਸਾਧੂ ਹੋਅ ਦਾ ਪ੍ਰੀਵਾਰ ਦੋ ਮਹੀਨੇ ਲਗਾਤਾਰ ਬੀਮਾਰ ਰਿਹਾ ਉਨ੍ਹਾਂ ਦਾ ਇਲਾਜ ਕਰਾਉਣ ਦੀ ਥਾਂ ਉਹ ਔਝਾ ਨੂੰ ਲੈ ਆਇਆ। ਔਝਾ ਨੇ ਉਹਦੇ ਘਰ ਦੇ ਸਾਹਮਣੇ ਰਹਿੰਦੀ ਉਪਾਨੀ ਗੋਪ ਨਾਂ ਦੀ ਔਰਤ ਨੂੰ ਡੈਣ ਦਾ ਫਤਵਾ ਸੁਣਾ ਦਿੱਤਾ ਕਿ ਇਸ ਦੀ ਕਾਰਵਾਈ ਨਾਲ ਹੀ ਇਹ ਬੀਮਾਰ ਹਨ। ਉਸ ਔਰਤ ਨਾਲ ਸਾਧੂ ਦੇ ਪ੍ਰੀਵਾਰ ਦਾ ਪਹਿਲਾਂ ਵੀ ਝਗੜਾ ਹੁੰਦਾ ਰਿਹਾ ਸੀ। ਔਝਾ ਦੇ ਫ਼ੁਰਮਾਨ ਦੀ ਦੇਰ ਸੀ ਕਿ ਸਾਧੂ ਨੇ 40 ਸਾਲਾ ਉਪਾਨੀ ਗੋਪ ਦੇ ਘਰ ’ਚ ਜਾ ਕੇ ਛੁਰਾ ਮਾਰ ਕੇ ਮਾਰ ਦਿੱਤਾ। ਉਪਾਨੀ ਬੇ-ਔਲਾਦ ਸੀ। ਇਸ ਕਰਕੇ ਸਾਰੇ ਪਿੰਡ ਵਾਲੇ ਪਹਿਲਾਂ ਹੀ ਉਹਨੂੰ ਸ਼ੱਕ ਦੀ ਨਿਗਾਹ ਨਾਲ ਦੇਖਦੇ ਸੀ। ਇਸ ਤਰ੍ਹਾਂ ਦੀ ਹੀ ਕਹਾਣੀ ਸਾਰਬੀਲ ਪਿੰਡ ਦੀ ਸੀ। ਇਥੇ ਔਝਾ ਨੇ ਆਦਿ-ਵਾਸੀ ਔਰਤ ਲਕਸ਼ਮੀ ਦੇਵੀ ਉੱਤੇ ਡੈਣੀ ਨਜ਼ਰ ਸੁੱਟੀ ਤੇ ਪਿੰਡ ਦੀ ਬੇ-ਮੁਹਾਰੀ ਬੇਕਾਬੂ ਭੀੜ ਨੇ ਲਕਸ਼ਮੀ ਨੂੰ ਮਾਰ ਦਿੱਤਾ। ਲਕਸਮੀ ਨੂੰ ਬਚਾਉਂਦਾ ਉਸਦਾ ਪਤੀ ਸੋਭਾ ਥਿੰਕੂ ਵੀ ਮਾਰ ਦਿੱਤਾ ਗਿਆ।

‘ਡੈਣ’ ਦਾ ਫਤਵਾ ਦੇਣ ਸਮੇਂ, ਸਜ਼ਾ ਤੋਂ ਇਲਾਵਾ ਜੁਰਮਾਨਾ ਵੀ ਸੁਣਾਇਆ ਜਾਂਦਾ ਹੈ ਤੇ ਜੇ ਜੁਰਮਾਨਾ ਨਾ ਤਾਰਿਆ ਜਾਵੇ ਤਾਂ ਸਮੂਹਕ ਬਲਾਤਕਾਰ ਦਾ ਸ਼ਿਕਾਰ ਹੋਣਾ ਪੈਂਦਾ ਹੈ। ਚਾਕੁਲਿਆ (ਸਿੰਘਭੂਮ) ਥਾਣੇ ਦੇ ਮਟਿਆ ਬੱਧੀ ਪਿੰਡ ਦੀ ਜੀਰਾਮਣੀ ਤੇ ਡੈਣ ਹੋਣ ਦਾ ਦੋਸ਼ ਲਾ ਕੇ ਉਸ ਨੂੰ ਪੰਜ ਸੌ ਰੁਪਏ ਅਤੇ ਇੱਕ ਬੱਕਰੀ ਦਾ ਜੁਰਮਾਨਾ ਕੀਤਾ। ਗਰੀਬ ਜੀਰਾਮਣੀ ਭਲਾ ਐਨੇ ਪੈਸੇ ਕਿਥੋਂ ਦੇ ਸਕਦੀ ਸੀ। ਬੱਸ ਫਿਰ ਕੀ ਸੀ, ਚਾਰ ਆਦਿ-ਵਾਸੀਆਂ ਨੇ ਉਸ ਨਾਲ ਸਮੂਹਕ ਬਲਾਤਕਾਰ ਕੀਤਾ ਉਹਨੂੰ ਕੁਟਿਆ ਵੀ ਤੇ ਘਰ ਦਾ ਸਾਰਾ ਸਮਾਨ ਵੀ ਲੈ ਗਏ। ਇਵੇਂ ਹੀ ਬੰਦਗਾਵ ਪ੍ਰਖੰਡ ਦੇ ਨੇੜੇ ਵੀ ਐਸ ਸਾਲ ਜਨਵਰੀ ’ਚ ‘ਡੈਣ’ ਮਾਰਨ ਵਾਲੇ 40 50 ਲੋਕਾਂ ਦੇ ਇੱਕ ਹਜੂਮ ਨੇ ਇੱਕ ‘ਦੁਰਕਾਰੀ ਗਈ ਡੈਣ’ ਦ ਘਰ ਰਾਤ ਨੂੰ ਧਾਵਾ ਬੋਲ ਦਿੱਤਾ ਅਤੇ ਦੋ ਬੇਕਸੂਰ ਨਾ-ਬਾਲਗਾਂ ਨਾਲ ਸਮੂਹਿਕ ਬਲਾਤਕਾਰ ਕੀਤਾ। ‘ਡੈਣ’ ਨੇ ਨੇੜਲੇ ਘਰ ’ਚ ਲੁਕਕੇ ਆਪਣੀ ਜਾਣ ਬਚਾਈ। ਪਿਛਲੇ ਸਾਲ 14 ਅਗਸਤ ਨੂੰ ਸਿੰਘਭੂਮ ਜ਼ਿਲੇ ਦੇ ਜਾਨਪਮੀ ਪਿੰਡ ’ਚ ਇੱਕ ਗਰਭਵਤੀ ‘ਡੈਣ’ ਨੂੰ ਢਾਈ ਸਾਲਾਂ ਦੇ ਮੁੰਡੇ ਅਤੇ ਬੁੱਢੀ ਸੱਸ ਸਮੇਤ ਜਿਉਂਦੇ ਸਾੜ ਦਿੱਤਾ ਸੀ। ਡੈਣ-ਮਾਰੋ ਗਰੋਹ ਨੇ ਹੀ ਹਜ਼ਾਰੀ ਬਾਗ ਜ਼ਿਲੇ ਦੇ ਜੌੜਾ ਸਿਮਰ ਪਿੰਡ ਦੀ ਅਕਲੀ ਦੇਵੀ ਨੂੰ ਬੇ-ਰਹਿਮੀ ਨਾਲ ਕੁਟਿਆ ਮਾਰਿਆ ਅਤੇ ਬੰਨ੍ਹ ਕੇ ਜਿਉਂਦੀ ਨੂੰ ਚਿਖਾ ’ਚ ਸੁੱਟ ਦਿੱਤਾ।

ਸਿੰਘਭੂਮ ’ਚ ਅਜੇਹੇ ਕਈ ਪ੍ਰੀਵਾਰ ਹਨ ਜਿਨ੍ਹਾਂ ਨੂੰ ਡੈਣ ਕਰਾਰ ਦਿੱਤਾ ਜਾਂਦਾ ਹੈ ਜਿਨ੍ਹਾਂ ਨਾਲ ਨਾ ਸਿਰਫ ਸਭ ਦੀ ਸਾਂਝ ਕੱਟੀ ਹੋਈ ਹੈ ਸਗੋਂ ਰੋਜ਼ਾਨਾਂ ਜਬਰ ਵੀ ਹੁੰਦਾ ਹੈ। ਚਕਰਬਰ ਥਾਣੇ ਦੇ ਇੱਕ ਪਿੰਡ ਇੰਦਕਾਮ ‘ਚ 1984 ‘ਚ ਔਝਾ ਨੇ ਹਰੀ ਸ਼ੰਕਰ ਦੀ ਘਰ ਵਾਲੀ ਅਤੇ ਮਾਂ ਨੂੰ ਡੈਣ ਕਰਾਰ ਦੇ ਦਿੱਤਾ ਅਤੇ ਇਨ੍ਹਾਂ ਡੈਣੀ ਗੁਣਾਂ ਨੂੰ ਖਤਮ ਕਰਨ ਲਈ ਉਹਨਾਂ ਨੂੰ ਗੰਦ (ਟੱਟੀ) ਖਾਣ ਦਾ ਹੁਕਮ ਦੇ ਦਿੱਤਾ। ਗੰਦ ਸਿਰਫ ਦੋਹਾਂ ਔਰਤਾਂ ਲਈ ਨਹੀਂ ਸਗੋਂ ਹਰੀ ਸ਼ੰਕਰ, ਉਹਦੇ ਭਰਾ, ਭੈਣਾਂ ਤੇ ਛੋਟੇ ਬੱਚਿਆਂ ਤੱਕ ਨੂੰ ਖੁਆਇਆ ਗਿਆ। ਪਿੰਡ ਵਾਲਿਆਂ ਦੇ ਇਕੱਠ ਮੂਹਰੇ ਉਹਨਾਂ ਨੂੰ ਇਹ ਜਬਰ ਸਹਿਣਾ ਪਿਆ। ਤੇ ਫਿਰ ਜ਼ਲੀਲ ਹੋਣ ਦੀ ਕੋਈ ਹੱਦ ਹੀ ਨਹੀਂ ਸੀ। 1986 ‘ਚ ਇੱਕ ਨੌਜਵਾਨ ਪਾਗਲ ਹੋਇਆ। ਉਹ ਦੋਸ਼ ਵੀ ਇਸੇ ਪ੍ਰਵਾਰ ਤੇ ਲੱਗਿਆ। ਫਿਰ ਔਝਾ ਦੀ ਹਦਾ-ਇਤ ਤੇ ਕੁੱਟ-ਮਾਰ ਸ਼ੁਰੂ ਹੋ ਗਈ। ਪ੍ਰੀਵਾਰ ਤਾਂ ਜ਼ਿਲਤ ਦੀ ਜ਼ਿੰਦਗੀ ਕੱਟ ਹੀ ਰਿਹਾ ਹੈ। ਉਨ੍ਹਾਂ ਦੀਆਂ ਕੁੜੀਆਂ ਦਾ ਵਿਆਹ ਵੀ ਨਹੀਂ ਹੋ ਰਿਹਾ। ਡੈਣ ਪ੍ਰੀਵਾਰ ਦੀਆਂ ਕੁੜੀਆਂ ਕੋਈ ਲੈਣ ਲਈ ਤਿਆਰ ਹੀ ਨਹੀਂ।

ਰਾਂਚੀ ਸ਼ਹਿਰ ’ਚ ਇਸ ਸਾਲ ਜਨਵਰੀ ਦੌਰਾਨ ਸਭਿਅਕ ਸਮਾਜ ਦੇ ਮੂੰਹ ਤੇ ਵੀ ਕਾਲਖ ਹੀ ਮਲ ਦਿੱਤੀ ਗਈ ਸੀ। ਐਨੀ ਹਿਰਦੇਵੇਦਕ ਘਟਨਾ ਨੂੰ ‘ਸੱਭਿਅਕ ਸਮਾਜ’ ਪਰੰਪਰਾ ਦੇ ਨਾਂ ਹੇਠ ਸਭ ਕੁੱਝ ਨੂੰ ਤਮਾਸ਼ਾ ਬਣੀ ਦੇਖਦਾ ਰਿਹਾ। ਸਵੇਰੇ ਹੀ ਬਸੰਤੀ ‘ਡੈਣ’ ਨੂੰ ਸਿਰੋਂ ਮੁੰਨ ਕੇ, ਚੇਹਰੇ ਤੇ ਕਾਲਖ ਤੇ ਚੂਨਾ ਮਲ ਕੇ ਗਲ ’ਚ ਜੁੱਤਿਆਂ ਦਾ ਹਾਰ ਪਾ ਕੇ ਲਗਭਗ ਦੋ ਸੌ ਲੋਕਾਂ ਦੀ ਭੀੜ ਨੇ ਜਲੂਸ ਕੱਢਿਆ।



28 ਸਾਲਾ ਬਸੰਤੀ ਪਿੱਠ ਤੇ ਦੋ ਸਾਲਾ ਬੱਚੇ ਨੂੰ ਆਦਿ ਵਾਸੀ ਸ਼ੈਲੀ ’ਚ ਬੰਨ੍ਹ ਕੇ ਭੀੜ ਦੇ ਹੁਕਮ ਮੁਤਾਬਕ ਅੱਗੇ ਅੱਗੇ ਚਲ ਰਹੀ ਸੀ ਪਿੱਛੇ ਪਿੱਛੇ ਲੋਕ ਡੈਣ ਦੀ ਕਾਵਾਂ ਰੌਲੀ ਪਾ ਰਹੇ ਸਨ।

ਬਸੰਤੀ ਤੇ ਅਰੋਪ ਸੀ ਕਿ ਉਸਨੇ ਡੈਣੀ ਮੰਤਰ ਪੜ੍ਹਕੇ ਇਕ ਮੁੰਡੇ ਦੀ ਜਾਨ ਕੱਢ ਲਈ ਹੈ। ਇਸ ਪਿੱਛੇ ਕਹਾਣੀ ਇਹ ਸੀ ਕਿ ਮੁਹੱਲੇ ਦੇ ਇਕ ਪ੍ਰਭਾਵਸ਼ਾਲੀ ਪ੍ਰਵਾਰ ਨਾਲ ਬਸੰਤੀ ਦੀ ਅਣਬਣ ਹੋ ਗਈ ਸੀ। ਉਸ ਨੇ ਹੀ ਬਸੰਤੀ ਨੂੰ ਡੈਣ ਕਰਾਰ ਦਿਤਾ ਅਤੇ ਅਪਮਾਨਿਤ ਕੀਤਾ। ਮੁਹਲੇ ਵਾਲਿਆਂ ਨੇ ਇਸ ਘਟਨਾ ਨੂੰ ਬਹੁਤ ਚਾਂਭਲ ਕੇ ਵੇਖਿਆ। ਪਰ ਕਿਸੇ ਨੇ ਵੀ ਇਸ ਪਸ਼ੂਪਨ ਬਿਰਤੀ ਹੇਠ ਹੋ ਰਹੇ ਗੈਰ ਮਨੁੱਖੀ ਵਿਹਾਰ ਨੂੰ ਰੋਕਣ ਦੀ ਕੋਸ਼ਿਸ ਨਹੀਂ ਕੀਤੀ।

ਸਾਹੇਬਗਜਿ ਦਾ ਜਲੂਸ ਇਸ ਤੋਂ ਵੀ ਭਿਆਨਕ ਸੀ। ਬਾਜ਼ਾਰ ’ਚ ਸੈਂਕੜੇ ਲੋਕ ਤਿਨ ਕਥਿਤ ਡੈਣਾਂ ਨੂੰ ਸ਼ਰੇਆਮ ਨੰਗਾ ਕਰਕੇ ਘੁੰਮਾ ਰਹੇ ਸਨ ਤੇ ਗੰਦ ਖਾਣ ਲਈ ਮਜਬੂਰ ਕਰ ਰਹੇ ਸਨ। ਕੁੱਟ-ਮਾਰ ਵੀ ਹੋ ਰਹੀ ਸੀ। ਜਲੂਸ ’ਚ ਸ਼ਹਿਰ ਦੇ ਸਾਰੇ ਵਰਗਾਂ ਦੇ ਲੋਕ ਸ਼ਾਮਿਲ ਸਨ। ਇਹ ਜਲੂਸ ਥਾਣੇ ਮੂਹਰਿਓਂ ਵੀ ਲੰਘਿਆ। ਪੁਲੀਸ ਬਿਲਕੁਲ ਖਾਮੋਸ਼ ਬਣ ਕੇ ਦੇਖ ਰਹੀ ਸੀ। ਪਰ ਇਕ ਵਿਅਕਤੀ ਨੇ ਬਹਾਦਰੀ ਦਿਖਾਈ ਉਹਨੇ ਭੀੜ ਨੂੰ ਲਲਕਾਰਿਆ। ਨਾ ਸਿਰਫ਼ ਉਹਨਾਂ ਦੀ ਇਜ਼ਤ ਢਕਣ ਲਈ ਕਪੜੇ ਦਿਤੇ ਸਗੋਂ ਮਾਮਲੇ ਨੂੰ ਠਾਣੇ ’ਚ ਦਰਜ ਕਰਾਉਣ ਦੀ ਵੀ ਪਹਿਲ ਕਦਮੀ ਕੀਤੀ। ਇਹ ਪਿਛਲੇ ਅਕਤੂਬਰ ਦੀ ਗਲ ਹੈ ਤੇ ਔਰਤਾਂ ਸਨ ਭੌਂਜਵਾ ਟੋਲੇ ਦੀ ਮੌਸੀ ਪਹਾੜਿਨ, ਦੇਵੀ ਪਹਾੜਿਨ ਤੇ ਬੁਧਨੀ। ਖੂਨ ਨਾਲ ਲਥ ਪਥ ਮੌਸੀ ਪਹਾੜਿਨ ਤੇ ਦੇਵੀ ਪਹਾੜਿਨ ਨੂੰ ਤਾਂ ਹਸਪਤਾਲ ਦਾਖਲ ਕਰਾ ਦਿਤਾ ਗਿਆ। ਪਰ ਬੁਧਨੀ ਜੋ ਨੰਗੀ ਹਾਲਤ ‘ਚ ਹੀ ਭਜ ਗਈ ਸੀ ਅਜੇ ਤਕ ਮੁੜੀ ਨਹੀਂ ਹੈ। ਇਨ੍ਹਾਂ ਤਿੰਨਾਂ ਤੋਂ ਬਿਨਾਂ ਇਸ ਸ਼ਹਿਰ ਦੇ ਨੇੜ ਤੇੜ ਅਜੇ-ਹੀਆਂ ਕਈ ਔਰਤਾਂ ਡੈਣੀ ਸ਼ਕ ਹੇਠ ਹੀ ਨਿਰ-ਬਸਤਰ ਜ਼ਿੰਦਗੀ ਕਟ ਰਹੀਆਂ ਹਨ। ਇਨ੍ਹਾਂ ਤਿੰਨਾਂ ਨਾਲ ਟੂਟੂ ਅਤੇ ਗੋਗੀ ਵੀ ਰਹਿੰਦੀਆਂ ਹਨ ਜਿਨ੍ਹਾਂ ਨੂੰ ਪਹਾੜੀ ਤੋਂ ਹੇਠਾਂ ਧਕ ਦਿਤਾ ਗਿਆ ਸੀ। ਓਦਣ ਦੂਜੀਆਂ ਦੋਵੇਂ ਮੰਗਣ ਨਿਕਲੀਆਂ ਸਨ। ਇਸੇ ਕਰਕੇ ਦਰਿੰਦਗੀ ਦਾ ਸ਼ਿਕਾਰ ਹੋਣੋਂ ਬਚ ਗਈਆਂ।

ਇਨ੍ਹਾਂ ਨਿਰ-ਬਸਤਰ ‘ਡੈਣਾਂ’ ਨੇ ਸ਼ਹਿਰ ਵਾਲਿਆਂ ਦਾ ਵਿਗਾੜਿਆ ਕੁਝ ਨਹੀਂ ਸੀ। ਬੱਸ ਬੁਧਨੀ ਦੀ ਦੋ ਸਾਲਾ ਕੁੜੀ ਮਰ ਗਈ ਸੀ, ਤੇ ਸਾਰੀਆਂ ਉਸਨੂੰ ਦਬਾਉਣ ਲਈ ਰੁੱਝੀਆਂ ਹੋਈਆਂ ਸਨ। ਮਠਿਆਈ, ਕੇਲਾ, ਧੂਫ, ਅਗਰਬੱਤੀ ਜਲਦੀ ਵੇਖਕੇ ਲੋਕਾਂ ਨੂੰ ਡੈਣੀ ਕ੍ਰਿਆ-ਕਰਮ ਦਾ ਸ਼ੱਕ ਹੋ ਗਿਆ ਤੇ ਭੀੜ ਟੁੱਟ ਪਈ। ਫਿਰ ਤਿੰਨਾਂ ਨੂੰ ਨੰਗੀਆਂ ਕਰਕੇ ਜਲੂਸ ਕੱਢਿਆ ਗਿਆ। ਇਸ ਜਲੂਸ ਦੀ ਅਗਵਾਈ ਮਹੇਸ਼ ਮਲੋਟ ਕਰ ਰਿਹਾ ਸੀ ਜਿਸਨੇ ਪਹਿਲਾਂ ਵੀ ਧਨ, ਜਾਇਦਾਦ ਦੇ ਲਾਲਚ ਹੇਠ ਸਮੇਂ ਸਮੇਂ ਚਾਲਾਂ ਚੱਲ ਕੇ ਇਨ੍ਹਾਂ ਨੂੰ ਡੈਣ ਕਰਾਰ ਦਿੱਤਾ ਸੀ ਤੇ ਪਹਾੜੋਂ ਹੇਠਾਂ ਸੁਟਵਾਇਆ ਸੀ। ਮੌਸੀ ਬੁਧਵਾ ਪਹਾੜਿਨ ਦੇ ਨਾਂ 15 ਬਿੱਘੇ ਜ਼ਮੀਨ ਸੀ ਜਿਸ ਤੇ ਮਹੇਸ਼ ਦੀ ਅੱਖ ਸੀ। ਬੁੱਧਵਾ ਦਾ ਪੁੱਤਰ ਮਰ ਗਿਆ ਤੇ ਫਿਰ ਕੀ ਸੀ ਤੇ ਉਸਨੂੰ ਡੈਣ ਕਰਾਰ ਦੇ ਦਿੱਤਾ। ਹੁਣ ਤਾਂ ਇਹ ਹਾਲਤ ਸੀ ਕਿ ਕੋਈ ਵੀ ਡੈਣ ਕਹਿਕੇ ਉਹਦੇ ਕੱਪੜੇ ਲੁਹਾ ਸਕਦਾ ਸੀ। ਬੁੱਧਵਾ ਨੂੰ ਸ਼ੰਕਾ ਵੀ ਹੈ ਕਿ ਮਹੇਸ਼ ਉਸਦੀ ਛੋਟੀ ਭੈਣ ਨੂੰ ਵੀ ਡੈਣ ਕਰਾਰ ਦੇਕੇ ਉਸ ਦੀ ਜਮੀਨ ਹੜੱਪ ਕਰ ਲਵੇਗਾ। ਦਮਨਗਾਵਾ ਪਿੰਡ ਦੀ ਦੇਵੀ ਪਹਾੜਿਨ ਦੀ 70 ਬਿੱਘੇ ਉਪਜਾਊ ਜ਼ਮੀਨ ਵੀ ਪਿੰਡ ਵਾਲਿਆਂ ਉਸਦੇ ਪਤੀ ਦੇ ਮਰਨ ਪਿੱਛੋਂ ਖੋਹ ਲਈ ਤੇ ਉਹਨੂੰ ‘ਡੈਣ’ ਕਟਾਰ ਦੇ ਕੇ ਬਾਹਰ ਕੱਢ ਦਿਤਾ ਸੀ।

ਆਦਿਵਾਸੀ ਸਮਾਜ ’ਚ ਪਿੰਡ ਦੇ ਪ੍ਰਧਾਨ ਨਾਲੋਂ ਵੀ ਔਝਾ ਦੀ ਪਦਵੀ ਉੱਚੀ ਹੁੰਦੀ ਹੈ। ਉਹ ਹੀ ਸਮੁੱਚੇ ਕਬੀਲੇ ਦਾ ਮਾਲਕ ਹੁੰਦਾ ਹੈ ਕਿਸੇ ਦੀ ਕੀ ਮਜਾਲ ਹੈ ਉਹਦੇ ਖਿਲਾਫ਼ ਚੂੰ ਤੱਕ ਕਰੇ। ਦੋਗਾਨੀ ਪਿੰਡ ’ਚ ਫਾਗੂ ਮਰਾਂਡੀ ਦਾ ਰਾਜ ਹੈ। ਉਹਦੇ ਪਿੰਡ ਦੀ ਪਿੰਡ ਦੇ ਪ੍ਰਧਾਨ ਬੇਨੀ ਮਰਾਂਡੀ ਦੀ ਘਰ ਵਾਲੀ ਬੜਕੀ ਹਾਂਸਦੀ ਨੂੰ ਵੀ ‘ਡੈਣ’ ਕਰਾਰ ਦੇ ਦਿੱਤਾ। ਔਝਾ ਦੇ ਸਾਹਮਣੇ ਪ੍ਰਧਾਨ ਦੀ ਇੱਕ ਨਾ ਚੱਲੀ।

ਝਾਂਖਰ ਪਿੰਡ ਦੀਆਂ ਚਾਰ ਔਰਤਾਂ ਨੂੰ ‘ਡੈਣ’ ਕਰਾਰ ਦੇ ਦਿਤਾ ਤੇ ਸਮੂਹਕ ਬਲਾਤਕਾਰ ਇਸ ਲਈ ਕੀਤਾ ਕਿ ਉਹਨਾਂ ਦੇ ਪਤੀ ਮਰ ਗਏ ਸਨ। ਬਲਾਤਕਾਰ ਪਿਛੋਂ ਉਹਨਾਂ ਦੇ ਗੁਪਤ ਅੰਗਾਂ ’ਚ ਲੋਹੇ ਦੀਆਂ ਸਲਾਖਾਂ ਧੱਕੀਆਂ ਗਈਆਂ

ਤੇ ਮਾਰ ਦਿਤਾ ਗਿਆ। ਤਿਲੋਖਰ ਪਿੰਡ ਦੀ ਪਵਿਤਰੀ ਦੇਵੀ ਦੇ ਸਰੀਰ ਨੂੰ ਲੋਹੇ ਦੀਆਂ ਗਰਮ ਸੀਖਾਂ ਨਾਲ ਦਰਜਨ ਵਾਰੀ ਦਾਗਿਆ ਗਿਆ।

'ਡੈਣ' ਦੇ ਨਾਂ ਤੇ ਅਣਮਨੁੱਖੀ ਤਸ਼ੱਦਦ ਝੱਲਣ ਵਾਲੀਆਂ ਔਰਤਾਂ 16 ਸਾਲ ਤੋਂ 50 ਸਾਲ ਤੱਕ ਦੀਆਂ ਹੁੰਦੀਆਂ ਹਨ। 16 ਸਾਲਾ ਸਰਸਵਤੀ ਦੇਵੀ ਨਾਲ ਪਿੰਡ ਦੇ ਸੀਲਹਰਨ ਨੇ ਜਬਰਦਸਤੀ ਕਰਨ ਦੀ ਕੋਸ਼ਿਸ਼ ਕੀਤੀ ਤੇ ਉਸੇ ਦਿਨ ਹੀ ਅਚਾਨਕ ਉਸਦੀ ਮੌਤ ਹੋ ਗਈ। ਅੰਧ-ਵਿਸ਼ਵਾਸ਼ ਦੇ ਅਨਿਆਂ ਨੇ ਉਸ ਬਦਮਾਸ਼ ਦੀ ਕਰਤੂਤ ਨੂੰ ਤਾਂ ਅਣਡਿੱਠਾ ਕਰ ਦਿੱਤਾ ਤੇ ਸਰਸਵਤੀ ਤੇ ਉਸਦੀ ਮਾਂ ਨੂੰ ਨੰਗਾ ਕਰਕੇ ਸਲਾਖਾਂ ਨਾਲ ਉਨਾਂ ਦੇ ਗੁਪਤ ਅੰਗਾਂ ਨੂੰ ਦਾਗਿਆ। ਅੰਧ-ਵਿਸ਼ਵਾਸ਼ ਦੇ ਅੰਨਿਆਂ ਦੇ ਪਸ਼ੂਪਨ ਤੋਂ ਉਨ੍ਹਾਂ ਨੂੰ ਬਚਾਉਣ ਵਾਲਾ ਕੋਈ ਨਹੀਂ ਸੀ।

ਮਾਨੋ ਪਿੰਡ ਦੀ 22 ਸਾਲਾ ਪ੍ਰੇਮ ਸ਼ੀਲਾ ਨੂੰ 'ਡੈਣ' ਦਾ ਫਤਵਾ ਉਹਦੀ ਜਠਾਣੀ ਨੇ ਦਿਵਾਇਆ। ਪ੍ਰੇਮ-ਸ਼ੀਲਾ ਨੂੰ ਖਤਮ ਕਰਨ ਲਈ ਸੱਸ ਮਿੱਟੀ ਦਾ ਤੇਲ ਲਿਆਈ ਅਤੇ ਜਠਾਣੀ ਨੇ ਤੀਲੀ ਬਾਲੀ ਤੇ ਪ੍ਰੇਮ ਸ਼ੀਲਾ ਅੱਗ ਦੀਆਂ ਲਾਟਾਂ 'ਚ ਮੱਚਣ ਲੱਗੀ। ਲੱਗੀ ਅੱਗ ਨਾਲ ਜਦੋਂ ਉਹ ਬਾਹਰ ਭੱਜੀ ਤਾਂ ਦਿਉਰ ਨੇ ਕਿਹਾ ਕਿ ਡੈਣ ਹੈ, ਡੈਣੀ ਲੀਲਾ ਨਾਲ ਆਪੇ ਹੀ ਸੜ ਰਹੀ ਹੈ।

ਅੰਧ-ਵਿਸ਼ਵਾਸ਼ਾਂ ਦੀ ਉਪਜ ਇਹ ਪ੍ਰਥਾ ਸਤੀ ਜਿੰਨੀ ਹੀ ਪੁਰਾਣੀ ਤੇ ਸਤੀ ਨਾਲੋਂ ਵੱਧ ਘਾਤਕ ਹੈ ਜਿਥੇ ਔਰਤ ਨੂੰ ਇਕ ਪਸ਼ੂ ਤੋਂ ਵੱਧ ਹੋਰ ਕੁਝ ਨਹੀਂ ਸਮਝਿਆ ਜਾਂਦਾ। ਅਜੇਹੀਆਂ ਗੈਰ-ਮਨੁੱਖੀ ਪਰੰਪਰਾਵਾਂ ਖਿਲਾਫ਼ ਸਮੇਂ ਸਮੇਂ ਲੜਨ ਵਾਲੇ ਇੱਕੜ ਦੁੱਕੜ ਵਿਅਕਤੀ ਤਾਂ ਆਉਂਦੇ ਰਹੇ ਹਨ। ਪਰ ਇਕ ਜ਼ੋਰਦਾਰ ਲਹਿਰ ਨਹੀਂ ਉਭਰੀ। ਸਮਾਜ ਤੇ ਕਾਬਜ ਚੌਧਰੀਆਂ ਵੱਲੋਂ ਤਾਂ ਅਜਿਹੀਆਂ ਗ਼ਲਤ ਕਦਰਾਂ ਕੀਮਤਾਂ ਨੂੰ ਸਭਿਆਚਾਰਕ ਪਰੰਪਰਾਵਾਂ ਦਾ ਹਿੱਸਾ ਕਰਾਰ ਦੇ ਕੇ ਇਨ੍ਹਾਂ ਨੂੰ ਉਤਸ਼ਾਹਿਤ ਕੀਤਾ ਜਾਂਦਾ ਹੈ। ਪੁਲੀਸ ਜਾਂ ਹਕੂਮਤੀ ਮਸ਼ੀਨਰੀ ਇਹਨਾਂ ਵਿਚ ਦਾਖ਼ਲ ਨਹੀਂ ਦਿੰਦੀ ਸਗੋਂ ਮੂਕ ਦਰਸ਼ਕ ਬਣੀ ਦੇਖਦੀ ਰਹਿੰਦੀ ਹੈ। ਜੇ ਇਕ ਅੱਧ ਕੇਸ ਦਰਜ ਵੀ ਕਰ ਲੈਣ ਤਾਂ ਉਹਨੂੰ ਵੀ ਸਮਾਜ ਦੇ ਚੌਧਰੀਆਂ ਦੇ ਅਸਰ ਹੇਠ ਜਲਦ ਹੀ ਖਾਰਜ ਕਰ ਦਿੰਦੀ ਹੈ। ਇਨ੍ਹਾਂ ਗੈਰ-ਮਨੁੱਖੀ ਪਰੰਪਰਾਵਾਂ ਖਿਲਾਫ਼ ਇਕ ਬੇਕਿਰਕ ਲੜਾਈ ਲੜਨੀ ਪੈਣੀ ਹੈ। ਸਵਾਲ ਇਹ ਵੀ ਉੱਠਦਾ ਹੈ ਕਿ ਭਾਰਤੀ ਸਮਾਜ ਦੀਆਂ ਸਭਿਆਚਾਰਕ ਮਾਨਤਾਵਾਂ ਜਦ ਬਦਲ ਰਹੀਆਂ ਹਨ, ਉਸ ਸਮੇਂ ਇਨ੍ਹਾਂ ਮੱਧ-ਯੁੱਗੀ ਪਰੰਪਰਾਵਾਂ ਨੂੰ ਹਾਕਮਾਂ ਵਲੋਂ ਚੁੱਪ ਸ਼ਹਿ ਹੀ ਨਹੀਂ ਮਿਲਦੀ ਰਹਿੰਦੀ ਸਗੋਂ ਕਈ ਵੇਰ ਉਤਸ਼ਾਹਤ ਵੀ ਕੀਤਾ ਜਾਂਦਾ ਹੈ। ਉਂਝ ਭਾਰਤੀ ਸਮਾਜ ਵਿਚ ਇਸ ਮੌਕੇ ਦੋ ਮੁਤ-ਬਾਦਲ ਪਰੰਪਰਾਵਾਂ ਚਲ ਰਹੀਆਂ ਹਨ, ਇਕ ਪੱਛਮੀ ਨਕਲੋ ਤਰਜ ਦੀ ਅਤਿਨਿਘਾਰ ਵਾਲੀ ਪਰੰਪਰਾ ਅਤੇ ਦੂਜੀ ਅਜੇਹੀ ਮੱਧ ਯੁੱਗੀ ਪਰੰਪਰਾ। ਇਨ੍ਹਾਂ ਦੋਹਾਂ ਅਣਮਨੁੱਖੀ ਰਵਾਇਤਾਂ/ਪਰੰਪਰਾਵਾਂ/ਵਿਚਾਰਾਂ ਖਿਲਾਫ਼ ਬੇਕਿਰਕੀ ਨਾਲ ਜਦੋਂ ਲੜਨਾ ਪੈਣਾ ਹੈ, ਤਾਂ ਤੀਜੀ ਕਿਸਮ ਦੀਆਂ ਪਰੰਪਰਾਵਾਂ, ਜੋ ਕਿ ਸਵੱਛ ਤੇ ਨਿਰੋਏ ਸਮਾਜ ਦੀਆਂ ਸੂਚਕ ਹੋਣਗੀਆਂ, ਨੂੰ ਵਿਕਸਤ ਕਰਨਾ ਪਵੇਗਾ।

ਇਕ ਸੰਥਾਲੀ ਸਾਹਿੱਤਕਾਰ ਸ਼ਾਰਦਾ ਪ੍ਰਸ਼ਾਦ ਦਿਸਕੂ, ਜੋ ਇਸ ਡੈਣ ਪ੍ਰਥਾ ਖਿਲਾਫ਼ ਲੰਮੇ ਸਮੇਂ ਤੋਂ ਲੜਦਾ ਆ ਰਿਹਾ ਹੈ ਦੇ ਅੰਦਾਜ਼ੇ ਮੁਤਾਬਕ ਪੂਰੇ ਆਦਿਵਾਸੀ ਸਮਾਜ ਵਿਚ ਹਰ ਸਾਲ ਲਗਭਗ 10000 (ਦਸ ਹਜ਼ਾਰ) ਆਦਿਵਾਸੀ ਔਰਤਾਂ ਇਸ ਦੁਸ਼ਟ ਪ੍ਰਥਾ ਦਾ ਸ਼ਿਕਾਰ ਹੁੰਦੀਆਂ ਹਨ ਅਤੇ ਜੁਰਮਾਨੇ ਵਜੋਂ 50 ਲੱਖ ਰੁਪੈ ਵਸੂਲੇ ਜਾਂਦੇ ਹਨ। ਔਰਤਾਂ ਪ੍ਰਤੀ ਪਸ਼ੂਪਨ ਬਿਰਤੀ ਵਾਲੇ ਔਝੇ,ਔਲੀਏ, ਮੁੱਲਾਂ, ਮਲਾਣੇ ਬ੍ਰਾਹਮਣ, ਭਾਈ ਕਦੋਂ ਤੀਕ ਸਾਡੇ ਸਮਾਜ ਦੀ ਜ਼ਿਹਨੀ ਗੁਲਾਮੀ ਨੂੰ ਲਗਾਮ ਪਾ ਕੇ ਖਿੱਚਦੇ ਰਹਿਣਗੇ? ਅਜ ਸ਼ਾਰਦਾ ਵਰਗੇ ਹਜ਼ਾਰਾਂ ਸਾਹਿਤਕਾਰਾਂ ਦੀ ਲੋੜ ਹੈ ਜੋ ਆਪਣੀ ਕਲਮ ਦੀ ਧਾਰ ਇਨ੍ਹਾਂ ਖਿਲਾਫ਼ ਸੇਧਤ ਕਰਨ ਤੇ ਇਨ੍ਹਾਂ ਪਸ਼ੂਪਨ ਬਿਰਤੀ ਵਾਲੀਆਂ ਮੱਧਯੁੱਗੀ ਪਰੰਪਰਾਵਾਂ ਖਿਲਾਫ਼ ਮੋਰਚੇ ਤੇ ਡੱਟਣ।

●●

## ● ਸਹਾਇਤਾ ●

ਜੁਗਿੰਦਰ ਸਿੰਘ ਮੈਥ ਮਾਸਟਰ ਸਰਕਾਰੀ ਹਾਈ ਸਕੂਲ ਦਿਉਣ ਨੇ ਆਪਣੇ ਬੇਟੇ ਗਗਨਦੀਪ ਸਿੰਘ ਦੇ ਤੇਰਵੇਂ ਜਨਮ ਦਿਨ (17-12-88) ਤੇ 50 ਰੁਪਏ ਦਿੱਤੇ।

ਕਰਮ ਸਿੰਘ ਸਾਇੰਸ ਮਾਸਟਰ, ਸਰਕਾਰੀ ਹਾਈ ਸਕੂਲ ਦਿਉਣ ਨੇ ਆਪਣੇ ਬੇਟੇ ਹਰਪ੍ਰੀਤ (ਲਾਡੀ) ਦੇ ਦੂਜੇ ਜਨਮ ਦਿਨ (8-12-88) ਦੀ ਖੁਸ਼ੀ ਵਿਚ 50 ਰੁਪਏ ਦਿੱਤੇ।



# ਚਾਹ ਬਾਰੇ ਇਕ ਜ਼ਾਇਜ਼ਾ

ਅਨੁਵਾਦਕ : ਪਿਆਰਾ ਟਿਵਾਣਾ
ਸ: ਹ: ਸ: ਸਿੱਲ (ਲੁਧਿਆਣਾ)

ਭਾਰਤ ਵਿਚ ਚਾਹ, ਜਿਹੜੀ ਕਿ ਪਹਾੜਾਂ ਵਿਚ ਬੀਜੀ ਜਾਂਦੀ ਹੈ ਅਤੇ ਮੈਦਾਨਾਂ ਵਿਚ ਬਹੁਤੀ ਵਰਤੋਂ ਵਿਚ ਲਿਆਂਦੀ ਜਾਂਦੀ ਹੈ, ਹਰੇਕ ਘਰ, ਦਫਤਰ ਅਤੇ ਜਸ਼ਨ ਵਿਚ ਇਕ ਲੋੜੀਂਦੀ ਵਸਤੂ ਬਣ ਗਈ ਹੈ। ਕੁਝ ਕੁ ਨੁਕਸਾਂ ਨੂੰ ਉਹਲੇ ਰਖਦਿਆਂ, ਚਾਹ ਸਰੀਰ ਨੂੰ ਤਾਜ਼ਗੀ ਅਤੇ ਤਾਕਤ ਪ੍ਰਦਾਨ ਕਰਦੀ ਹੈ। ਹੋਰ ਸਭ ਪੀਣ ਵਾਲੀਆਂ ਚੀਜ਼ਾਂ ਵਿਚੋਂ ਮਨੁੱਖੀ ਸੁਸਾਇਟੀ ਵਿਚ ਚਾਹ ਨੇ ਆਪਣਾ ਸਰਵ ਉਤਮ ਸਥਾਨ ਬਣਾ ਲਿਆ ਹੈ। ਮਦਰਾਸ, ਆਸਾਮ ਅਤੇ ਕੇਰਲਾ ਪ੍ਰਾਂਤਾਂ ਵਿਚ ਤਾਂ ਪੁਜਾਰੀ ਲੋਕ, ਚਾਹ ਨੂੰ ਰੱਬ ਦੇ ਨਾਂ ਤੋਂ ਵੀ ਵਧ ਤਰਜੀਹ ਦੇਂਦੇ ਹਨ। ਉਹ ਆਖਦੇ ਹਨ "Tea first & God next" ਲੋਕ ਹੁਣ ਚਾਹ ਦੇ ਇਤਨੇ ਗੁਲਾਮ ਹੋ ਗਏ ਹਨ ਕਿ ਉਹ ਕਈ ਵਾਰੀ ਰੋਟੀ ਤਾਂ ਖਾਣ ਤੋਂ ਬਿਨਾਂ ਸਾਰ ਲੈਂਦੇ ਹਨ ਪਰ ਦਿਨ ਵਿਚ ਚਾਰ-ਪੰਜ ਵਾਰੀ ਚਾਹ ਪੀਣੀ ਨਹੀਂ ਭੁੱਲਦੇ।

ਸਭ ਤੋਂ ਪਹਿਲਾਂ ਚੀਨ ਦੇ ਲੋਕਾਂ ਨੂੰ ਚਾਹ ਦੀ ਵਰਤੋਂ ਬਾਰੇ ਪਤਾ ਲੱਗਾ ਸੀ। ਉਨ੍ਹਾਂ ਨੂੰ ਇਸ ਦੀ ਵਰਤੋਂ ਬਾਰੇ ਲਗਭਗ 4700 ਸਾਲ ਪਹਿਲਾਂ ਪਤਾ ਸੀ। ਯੂਰਪ ਵਿਚ ਚਾਹ ਡੱਚ ਵਪਾਰੀਆਂ ਦੁਆਰਾ ਲਿਆਂਦੀ ਗਈ। ਸੰਨ 1657 ਈਸਵੀ ਵਿਚ ਲੰਡਨ ਦੇ ਗਾਰਵੇ-ਚਾਹ-ਘਰ ਵਿਚ ਇਸ ਦੀ ਪਹਿਲੀ ਵਿਕਰੀ ਸ਼ੁਰੂ ਹੋਈ। ਇਸ ਚਾਹ-ਘਰ ਵਿਚ ਲੰਡਨ ਦੇ ਵੱਡੇ ਡਾਕਟਰ ਅਤੇ ਦਵਾਈਆਂ ਵੇਚਣ ਵਾਲੇ ਬੈਠ ਕੇ ਗੱਪ-ਸੱਪ ਮਾਰਿਆ ਕਰਦੇ ਸਨ ਅਤੇ ਚਾਹ ਦਾ ਸੁਆਦ ਲਿਆ ਕਰਦੇ ਸਨ। ਇਸੇ ਹੀ ਚਾਹ-ਘਰ ਦੇ ਨੇੜੇ, ਚਾਹ ਦੀ ਮਸ਼ਹੂਰੀ ਲਈ ਬਹੁਤ ਇਸ਼ਤਿਹਾਰ ਲੱਗਿਆ ਕਰਦੇ ਸਨ। ਇਨ੍ਹਾਂ ਇਸ਼ਤਿਹਾਰਾਂ ਵਿਚੋਂ ਇਕ ਦੀ ਵੰਨਗੀ ਹੇਠ ਲਿਖੀ ਹੈ—"ਚਾਹ ਆਲਸ ਨੂੰ ਦੂਰ ਕਰਦੀ ਹੈ, ਡਰਾਉਣੇ ਸੁਪਨੇ ਨਹੀਂ ਆਉਣ ਦਿੰਦੀ,ਤੁਹਾਡੀ ਯਾਦ-ਦਾਸ਼ਤ ਨੂੰ ਤਾਜ਼ਾ ਕਰਦੀ ਹੈ। ਇਹ ਵਾਧੂ ਨੀਂਦ ਤੇ ਕਾਬੂ ਪਾਉਂਦੀ ਹੈ ਅਤੇ ਪੜ੍ਹਨ ਸਮੇਂ ਊਂਘ ਨਹੀਂ ਆਉਣ ਦਿੰਦੀ। ਇਹ ਦੁਖਦੇ ਸਿਰ ਨੂੰ ਆਰਾਮ ਦਿੰਦੀ ਹੈ।"

ਅਜੋਕੇ ਭਾਰਤ ਵਿਚ ਹਰ ਸਾਲ 6 ਲੱਖ 35 ਹਜ਼ਾਰ ਟਨ ਚਾਹ ਪੈਦਾ ਕੀਤੀ ਜਾਂਦੀ ਹੈ। ਇਸਦੀ ਖੇਤੀ ਲਗਭਗ 40000 ਹੈਕਟਰ ਤੇ ਕੀਤੀ ਜਾਂਦੀ ਹੈ। ਭਾਰਤ ਵਿਚ ਚਾਹ ਦੀ ਇੰਡਸਟਰੀ ਵਿਚ ਲਗਭਗ 10 ਲੱਖ ਲੋਕ ਕੰਮ ਕਰਦੇ ਹਨ। ਚਾਹ ਸਾਡੇ ਦੇਸ਼ ਲਈ ਵਿਦੇਸ਼ੀ ਮੁਦਰਾ ਕਮਾਉਣ ਦਾ ਦੂਜਾ ਵੱਡਾ ਸਾਧਨ ਹੈ। ਦੁਨੀਆਂ ਦੀ 92 ਪ੍ਰਤੀਸ਼ਤ ਆਬਾਦੀ ਚਾਹ ਪੀਂਦੀ ਹੈ।

ਚਾਹ ਦੇ ਪੱਤਿਆਂ ਵਿਚ ਇਕ ਖੁਸ਼ਬੂਦਾਰ ਤੇਲ ਹੁੰਦਾ ਹੈ ਜਿਸ ਕਰਕੇ ਚਾਹ ਤਾਜ਼ਗੀ ਦਿੰਦੀ ਹੈ। ਇਸਦੇ ਪੱਤਿਆਂ ਵਿਚ ਕੈਫੀਨ, ਜੈਨਥੀਨ, ਐਡੀਨੀਨ, ਟੈਨਿਨ, ਸੈਪੋਲਿਨ ਥਿਓਫਾਈਜੀਨ ਅਤੇ ਥੀਈਨ ਹਾਰਮੋਨਜ ਹੁੰਦੇ ਹਨ। ਥੀਈਨ ਹਾਰਮੋਨ ਸਾਡੇ ਸਰੀਰ ਨੂੰ ਤਾਜ਼ਗੀ ਦਿੰਦਾ ਹੈ, ਦਿਮਾਗੀ ਪ੍ਰੇਸ਼ਾਨੀ ਦੂਰ ਕਰਦਾ ਹੈ, ਸੁਸਤੀ ਹਟਾਉਂਦਾ ਹੈ ਅਤੇ ਸਿਰ ਪੀੜ ਦੂਰ ਕਰਦਾ ਹੈ। ਆਮ ਹਾਲਤਾਂ ਵਿਚ ਦਿਮਾਗੀ ਪ੍ਰੇਸ਼ਾਨੀ ਕਾਰਨ ਹੀ ਸਰੀਰਕ ਸੁੱਸਤੀ ਆਉਂਦੀ ਹੈ। ਜੈਨਥੀਨ ਹਾਰਮੋਨ ਚਾਹ ਦਾ ਰੰਗ ਲਾਲ-ਪੀਲਾ ਕਰਦਾ ਹੈ। ਟੈਨਿਨ ਹਾਰਮੋਨ ਤੋਂ ਬਿਨਾਂ, ਬਾਕੀ ਦੇ ਹਾਰਮੋਨਜ ਥੀਈਨ ਹਾਰਮੋਨੇ ਦੇ ਸਹਾਇਕ ਹੀ ਹੁੰਦੇ ਹਨ। ਚਾਹ-ਪੱਤੀ ਨੂੰ ਪਾਣੀ ਵਿਚ 10 ਮਿੰਟ ਤੀਕ ਉਬਾਲਣ ਨਾਲ ਸਾਰਾ ਕੀਮਤੀ ਥੀਈਨ ਪ੍ਰਾਪਤ ਹੋ ਜਾਂਦਾ ਹੈ। ਜਦੋਂ ਚਾਹ-ਪੱਤੀ ਪਾਣੀ ਵਿਚ ਜ਼ਿਆਦਾ ਦੇਰ ਤੀਕ ਉਬਲਦੀ ਰਹੇ, ਤਾਂ ਉਸ ਵਿਚੋਂ ਸਾਰੇ ਹਾਰਮੋਨਜ ਖਤਮ ਹੋ ਜਾਂਦੇ ਹਨ ਅਤੇ ਇਕੱਲੇ ਟੈਨਿਨ ਹਾਰਮੋਨ ਦੀ ਬਹੁਤਾਤ ਹੋ ਜਾਂਦੀ ਹੈ। ਟੈਨਿਨ ਹਾਰਮੋਨ ਦੀ ਬਹੁਤਾਤ ਨਾਲ ਹੀ ਚਾਹ ਦਾ ਸੁਆਦ ਕੌੜਾ ਹੋ ਜਾਂਦਾ ਹੈ। ਚਾਹ ਵਿਚ ਟੈਨਿਨ ਦੀ ਬਹੁਤਾਤ ਨਾਲ ਸਾਡੇ ਸਰੀਰ ਦੀ ਪਾਚਨ ਪ੍ਰਣਾਲੀ ਵਿਚ ਗੜ-ਬੜ ਪੈਦਾ ਹੋ ਜਾਂਦੀ ਹੈ। ਖੱਟੇ ਡਕਾਰ ਆਉਣ ਲੱਗ ਜਾਂਦੇ ਹਨ। ਪਰ ਟੈਨਿਨ ਹਾਰਮੋਨ ਦੀ ਬਹੁਤਾਤ ਵਾਲੀ ਚਾਹ ਮੂੰਹ ਅਤੇ ਗਲੇ ਦੇ ਰੋਗਾਂ ਲਈ ਚੰਗੀ ਹੁੰਦੀ ਹੈ। ਇਸ ਚਾਹ ਦੇ ਗਰਾਰੇ ਕਰਨ ਨਾਲ ਮੂੰਹ ਅਤੇ ਗਲਾ ਜਰਮ ਰਹਿਤ ਹੋ ਜਾਂਦਾ ਹੈ। ਤੇਜ਼ ਪੱਤੀ ਵਾਲੀ ਚਾਹ ਕਬਜ ਦੂਰ ਕਰਦੀ ਹੈ ਅਤੇ

(ਬਾਕੀ ਸਫ਼ਾ 9 ਤੇ)

# ਬਾਰਮੂਦਾ ਤਿਕੋਣ ਦਾ ਰਹੱਸ

–ਜਗਪਾਲ ਸਿੰਘ ਕੋਕਰੀ ਕਲਾਂ

ਬਹੁਤ ਸਾਰੇ ਅਖ਼ਬਾਰਾਂ ਰਸਾਲਿਆਂ ਵਿਚ ਅਸੀਂ ਇਸ ਤਿਕੋਣ ਬਾਰੇ ਅਕਸਰ ਪੜ੍ਹਦੇ ਹਾਂ। ਕਿਹਾ ਜਾਂਦਾ ਹੈ ਇਸ ਖੇਤਰ 'ਚ ਜਾਣ ਵਾਲੀਆਂ ਬਹੁਤ ਸਾਰੀਆਂ ਚੀਜ਼ਾਂ ਰਹੱਸਮਈ ਢੰਗ ਨਾਲ ਗਾਇਬ ਹੋ ਜਾਂਦੀਆਂ ਹਨ। ਪਰ ਜੇਕਰ ਅਸੀਂ ਡੂੰਘਾਈ ਨਾਲ ਇਸ ਦੀ ਪੜਤਾਲ ਕਰੀਏ (ਭਾਵੇਂ ਲਿਖਤੀ ਸਮੱਗਰੀ ਤੋਂ ਬਿਨਾਂ ਪੜਤਾਲ ਦਾ ਸਾਡੇ ਕੋਲ ਕੋਈ ਸਾਧਨ ਨਹੀਂ) ਤਾਂ ਪਤਾ ਲਗਦਾ ਹੈ ਕਿ ਇਸ ਜਗ੍ਹਾ 'ਚ ਰਹੱਸ ਵਾਲੀ ਕੋਈ ਗੱਲ ਨਹੀਂ ਭਾਵ ਇਨ੍ਹਾਂ ਘਟਨਾਵਾਂ ਪਿੱਛੇ ਕੋਈ ਪਰਾ-ਭੌਤਿਕ ਸ਼ਕਤੀ ਕਾਰਜਸ਼ੀਲ ਨਹੀਂ।

ਬਾਰਮੂਦਾ ਤ੍ਰਿਕੋਣ ਪੱਛਮੀ ਐਟਲਾਂਟਿਕ ਸਾਗਰ 'ਚ ਸਥਿਤ ਹੈ ਅਤੇ ਇਸ ਦੀ ਇਕ ਬਾਹੀ ਫਲੋਰੀਡਾ, ਦੂਸਰੀ ਬਾਰਮੂਦਾ ਅਤੇ ਤੀਸਰੀ ਪਯੂਟਰੋਰਿਕੋ ਨਾਲ ਲਗਦੀ ਹੈ। ਪਹਿਲੀ ਵਾਰ 1964 'ਚ 'ਆਰਗੋਸ਼ੀ' ਪਤਰਿਕਾ 'ਚ ਪੀ. ਐਚ. ਗੈਡਿਸ ਦੇ ਲਿਖੇ ਲੇਖ 'ਚ ਇਸ ਦਾ ਜ਼ਿਕਰ ਆਇਆ। ਸੰਨ 1973 'ਚ ਇਨਸਾਈਕਲੋਪੀਡੀਆ ਬ੍ਰੈਟਿਨਕਾ 'ਚ ਇਸਨੂੰ ਦਰਜ ਕੀਤਾ ਗਿਆ। ਇਸ ਬਾਰੇ ਵੱਖ ਵੱਖ ਲੇਖਕਾਂ ਨੇ ਲਿਖਿਆ ਤੇ ਇਸ ਦੇ ਰਹੱਸ ਦੀ ਵਿਆ-ਖਿਆ ਕਰਨ ਦਾ ਦਾਅਵਾ ਕੀਤਾ।

ਬਾਰਮੂਦਾ ਤਿਕੋਣ ਬਾਰੇ ਕਈ ਦੰਦਕਥਾਵਾਂ ਵੀ ਪ੍ਰਚਲਿਤ ਹਨ ਕਿ ਇਸ ਖੇਤਰ ਵਿਚਲੀ ਅਧਿਕ ਗਰੂਤਾ ਖਿੱਚ ਕਾਰਣ ਰੇਡਿਓ ਖ਼ਰਾਬ ਅਤੇ ਦਿਸ਼ਾ ਸੂਚਕ ਗਲਤ ਸੂਚਨਾ ਦੇਣ ਲਗਦੇ ਹਨ। ਜਾਂ ਇੱਥੇ ਡੁੱਬੀਆਂ ਰਹੱਸਮਈ ਐਟਲਾਟਿਸ ਸਭਿਅਤਾ ਦੀਆਂ ਮਸ਼ੀਨਾਂ ਅੱਜ ਵੀ ਕੰਮ ਰਹੀਆਂ ਹਨ ਅਤੇ ਉਨਾਂ ਦਾ ਇਸ ਤਿਕੋਣੇ ਜਲ ਖੇਤਰ ਤੇ ਵੀ ਪ੍ਰਭਾਵ ਪੈਂਦਾ ਹੈ। ਇਕ ਹੋਰ ਵਿਚਾਰ ਮੁਤਾਬਿਕ ਇਹ ਸਥਾਨ ਆਕਾਸ਼ ਤੋਂ ਆਉਣ ਵਾਲੇ ਯਾਤਰੀਆਂ ਦੀ ਸ਼ਿਕਾਰਗਾਹ ਬਣ ਗਿਆ ਹੈ।

CSICOP (Committee for the scientific investigation of claims of the Paranormal) ਦੇ ਤਿਮਾਹੀ ਬੁਲਾਰੇ 'ਸਕੈਪਟੀਕਲ ਇਨਕਿਉਰਰ' ਵਿਚ ਇਸ ਬਾਰੇ ਕੁਝ ਲੇਖ ਛਪ ਚੁਕੇ ਹਨ। ਪਹਿਲਾ ਲੇਖ ਲਾਰੰਸ ੀ. ਕੁਸ਼ੇ ਦਾ ਹੈ ਜਿਸ ਵਿਚ ਉਹ ਉਦਾਹਰਣਾਂ ਦੇਕੇ ਬਾਰਮੂਦਾ ਤਿਕੋਣ ਦੇ ਰਹੱਸ ਨੂੰ ਇਨਕਾਰਦਾ ਹੈ। ਤੇ ਇਸ ਤੋਂ ਵੀ ਵੱਧ ਮਹੱਤਵਪੂਰਣ ਲੇਖ ਹੈ ਮਾਈਕਲ ਆਰ ਡੈਨੇਟ ਦਾ, ਜੋ ਕਿ ਉਪਰੋਕਤ ਮੈਗਜ਼ੀਨ ਦੇ ਅੰਕ ਨੰ: 1 1981 ਵਿਚ ਛਪਿਆ। ਇਸ ਵਿਚ ਲੇਖਕ ਸੰਸਾਰ ਪ੍ਰਸਿੱਧ ਬਾਰਮੂਦਾ ਤਿਕੋਣ ਦੇ ਖੋਜੀ ਤੇ ਲਿਖਾਰੀ 'ਚਾਰਲਸ ਬਰਲਿਟਜ਼' ਦੇ ਦਾਅਵਿਆਂ ਦੀਆਂ ਧੱਜੀਆਂ ਉਡਾਉਂਦਾ ਹੈ। ਇਸ ਵਿਚ ਜਨਵਰੀ 1978 ਤੋਂ ਲੈਕੇ ਜਨਵਰੀ 1980 ਵਿਚਲੇ ਦੋ ਸਾਲਾਂ ਵਿਚਲੀਆਂ ਘਟਨਾਵਾਂ ਦਾ ਵੇਰਵਾ ਦਿਤਾ ਗਿਆ ਹੈ। ਇਨ੍ਹਾਂ ਦੋ ਸਾਲਾਂ ਵਿਚ ਇਥੇ ਸੱਤ ਹਵਾਈ ਜਹਾਜ਼ ਤੇ ਤਿੰਨ ਸਮੁੰਦਰੀ ਕਿਸ਼ਤੀਆਂ ਤੇ ਨਿੱਕੇ ਜਹਾਜ਼ ਗੁੰਮ ਹੋਏ ਹਨ। ਜੋ ਕਿ ਅਮਰੀਕਾ ਵਰਗੇ ਦੇਸ਼ ਵਿਚ ਇਕ ਮਾਮੂਲੀ ਗੱਲ ਹੈ ਕਿਉਂਕਿ ਇਥੇ ਬਹੁਤ ਸਾਰੇ ਲੋਕਾਂ ਕੋਲ ਆਪਣੇ ਨਿੱਜੀ ਜਹਾਜ਼ ਤੇ ਕਿਸ਼ਤੀਆਂ ਹਨ।

ਚਾਰਲਸ ਬਰਲਿਟਜ਼ ਨੇ ਜੋ ਦਸ ਹਾਦਸਿਆਂ ਦੇ ਹਵਾਲੇ ਦਿੱਤੇ ਹਨ। ਇਨ੍ਹਾਂ ਦਸਾਂ ਵਿਚੋਂ ਤਿੰਨ ਤਾਂ ਇਸ ਤਿਕੋਣ ਤੋਂ 300 ਤੋਂ 500 ਕਿਲੋਮੀਟਰ ਬਾਹਰ ਵਾਪਰੇ। ਕੁਝ ਦਾ ਹਵਾਲਾ ਇੰਨੇ ਘੱਟ ਤੱਥਾਂ ਵਾਲਾ ਹੈ ਕਿ ਉਸਦੀ ਪੜਤਾਲ ਨਹੀਂ ਕੀਤੀ ਜਾ ਸਕਦੀ ਤੇ ਜੋ ਕੁਝ ਘਟਨਾਵਾਂ ਹੋਈਆਂ ਵੀ ਤਾਂ ਉਨ੍ਹਾਂ ਦੇ ਦੋ ਮੁੱਖ ਕਾਰਣ ਪਾਏ ਗਏ, ਮੌਸਮ ਦੀ ਖ਼ਰਾਬੀ ਅਤੇ ਤਕਨੀਕੀ ਖ਼ਰਾਬੀ। ਅਫ਼ਸੋਸ ਇਸ ਗੱਲ ਦਾ ਹੈ ਇਸਨੂੰ ਰਹੱਸਮਈ ਬਿਆਨਣ ਵਾਲੀਆਂ ਕਿਤਾਬਾਂ ਤਾਂ ਮਿਲ ਜਾਂਦੀਆਂ ਹਨ ਪਰ ਇਨਾਂ ਦਾਅਵਿਆਂ ਨੂੰ ਝੂਠਾ ਕਰਾਰ ਦੇਣ ਵਾਲਾ ਸਾਹਿਤ ਉਪਲਬਧ ਨਹੀਂ ਹੁੰਦਾ। ਇਸ ਤੋਂ ਵੀ ਜ਼ਿਆਦਾ, ਅਮਰੀਕਨ ਰੇਡਿਓ, ਟੈਲੀਵਿਜ਼ਨ ਤੇ ਫਿਲਮਾਂ ਵੀ ਇਸ ਨੂੰ ਰਹੱਸਮਈ ਹੀ ਦਸਦੀਆਂ ਹਨ। ਭਾਵੇਂ ਹੁਣ ਇਹ ਸਾਬਤ ਹੋ ਗਿਆ ਹੈ ਕਿ ਇਸ ਜਗ੍ਹਾ ਤੇ ਕੋਈ ਵੀ ਰਹੱਸਮਈ ਤਾਕਤ ਨਹੀਂ ਹੈ। ਰੂਸ ਦੇ ਕੁਝ ਖੋਜੀਆਂ ਨੇ ਵੀ ਇਹੀ ਨਤੀਜਾ ਕਢਿਆ ਹੈ ਕਿ ਇਸ ਜਗ੍ਹਾ ਕੁਝ ਵੀ ਖਾਸ ਨਹੀਂ।

ਸੁਆਲ ਪੈਦਾ ਹੁੰਦਾ ਹੈ ਕਿ ਜੇਕਰ ਇਥੇ ਕੁਝ ਵੀ ਰਹੱਸਮਈ ਨਹੀਂ ਤਾਂ ਇਸ ਦਾ ਪ੍ਰਚਾਰ ਕਿਸ ਤਰ੍ਹਾਂ ਹੋਇਆ। ਇਹ ਤਾਂ ਅਸੀਂ ਜਾਣਦੇ ਹਾਂ ਕਿ ਕੁਝ ਲੋਕ ਸਸਤੀ ਪ੍ਰਸੰਸਾ



ਹਾਸਲ ਕਰਨ ਦੇ ਚਾਹਵਾਨ ਹੁੰਦੇ ਹਨ। ਇਸੇ ਲਈ ਚਾਹੇ ਇਸ ਖੇਤਰ ਵਿਚ ਘਟਨਾਵਾਂ ਮੌਸਮੀ ਖ਼ਰਾਬੀ ਜਾਂ ਤਕਨੀਕੀ ਖ਼ਰਾਬੀ ਕਾਰਣ ਹੋਈਆਂ। ਪਰ ਆਪਣੀਆਂ ਕਿਤਾਬਾਂ ਦੀ ਵਧ ਵਿਕਰੀ ਅਤੇ ਆਪਣੇ ਆਪ ਨੂੰ ਸੰਸਾਰ ਪ੍ਰਸਿੱਧ ਕਰਨ ਲਈ, ਕੁਝ ਲੇਖਕਾਂ ਨੇ ਇਸ ਤਿਕੋਣੇ ਖੇਤਰ ਨੂੰ ਰਹੱਸਮਈ ਆਖਿਆ। ਉਦਾਹਰਣ ਵਜੋਂ, 'ਸੁੰਦਰਾ ਇਕ 350 ਫੁੱਟ ਲੰਮੀ ਭਾਫ ਨਾਲ ਚਲਣ ਵਾਲੀ ਕਿਸ਼ਤੀ ਸੀ। ਇਹ 300 ਟਨ ਵਜਨ ਲੈ ਕੇ 1950 ਵਿਚ ਫਲੋਰੀਡਾ ਵਲ ਵਧ ਰਹੀ ਸੀ। ਅਮਲੇ ਦੇ ਮੈਂਬਰ ਖਾਣਾ ਖਾ ਕੇ ਡੈੱਕ ਤੇ ਆ ਗਏ। ਉਹ ਸਿਗਰਟ ਪੀ ਰਹੇ ਸਨ ਤੇ ਛਿਪਦੇ ਸੂਰਜ ਨੂੰ ਦੇਖ ਰਹੇ ਸਨ। ਸ਼ਾਂਤ ਸਮੁੰਦਰ ਵਿਚ ਉਨ੍ਹਾਂ ਨੂੰ ਸੇਂਟ ਅਗਸਟਾਈਨ ਦੇ ਚਾਨਣ ਮੁਨਾਰੇ ਨਜ਼ਰ ਆ ਰਹੇ ਸਨ ਪਰ ਸਵੇਰ ਹੋਣ ਤੱਕ ਸਭ ਕੁਝ ਗਾਇਬ ਹੋ ਗਿਆ ਸੀ। ਜਹਾਜ਼ ਤੇ ਅਮਲਾ ਤਾਰਿਆਂ ਭਰੀ ਰਾਤ ਵਿਚ ਹੀ ਗਾਇਬ ਹੋ ਗਏ। ਕੋਈ ਵੀ ਸਬੂਤ ਉਨ੍ਹਾਂ ਦੇ ਪਿੱਛੇ ਬਾਕੀ ਨਹੀਂ ਸੀ। ਧਿਆਨ ਨਾਲ ਦੇਖਿਆਂ ਇਸ ਘਟਨਾ ਵਿਚਲੇ ਬਿਰਤਾਂਤ ਚੋਂ ਹੀ ਵਿਰੋਧਤਾਈਆਂ ਚੋਰ-ਝਾਤੀਆਂ ਮਾਰਦੀਆਂ ਹਨ। ਜਿਵੇਂ ਕਹਾਣੀ-ਲੇਖਕ ਨੂੰ ਇਹ ਕਿਵੇਂ ਪਤਾ ਲਗਿਆ ਕਿ ਜਹਾਜ਼ ਗਾਇਬ ਹੋਣ ਸਮੇਂ ਅਮਲੇ ਦੇ ਮੈਂਬਰ ਖਾਣਾ ਖਤਮ ਕਰਕੇ ਡੈਕ ਤੇ ਆ ਗਏ ਸਨ। ਅਤੇ ਉਨ੍ਹਾਂ ਨੇ ਉਥੇ ਖੜੇ ਹੋ ਕੇ ਸੂਰਜ ਨੂੰ ਦੇਖਣਾ ਸ਼ੁਰੂ ਕੀਤਾ ਸੀ ਤੇ ਸੇਂਟ ਅਗਸਟਾਈਨ ਦੇ ਚਾਨਣ ਮੁਨਾਰੇ ਤੱਕੇ ਸਨ। ਪੜਤਾਲ ਕਰਨ ਤੇ ਇਹ ਵੀ ਪਤਾ ਲਗਿਆ ਕਿ ਸੁੰਦਰਾ ਦੀ ਲੰਬਾਈ 350 ਫੁੱਟ ਦੀ ਬਜਾਏ 180 ਫੁੱਟ ਸੀ। ਪਰ ਜੂਨ ਦੇ ਮਹੀਨੇ ਤਾਂ ਮੌਸਮ ਬਿਲਕੁਲ ਠੀਕ ਰਿਹਾ ਸੀ। ਇਸ ਦੀ ਫਿਰ ਪੜਤਾਲ ਕੀਤੀ ਗਈ ਤਾਂ ਪਤਾ ਲਗਿਆ ਕਿ ਸੰਦਰਾ ਜੂਨ ਵਿਚ ਨਹੀਂ ਬਲਕਿ 5 ਅਪ੍ਰੈਲ ਨੂੰ ਚਲਿਆ ਸੀ ਅਤੇ ਉਸ ਸਮੇਂ ਮੌਸਮ ਠੀਕ ਸੀ, ਪਰ ਅਗਲੇ ਦਿਨ 6 ਅਪ੍ਰੈਲ ਨੂੰ 73 ਮੀਲ ਪ੍ਰਤੀ ਘੰਟੇ ਦੀ ਰਫਤਾਰ ਨਾਲ ਹਵਾਵਾਂ ਚਲੀਆਂ ਸਨ। ਇਸ ਇਕ ਉਦਾਹਰਣ ਤੋਂ ਹੀ ਸਮਝ ਜਾਂਦੇ ਹਾਂ ਕਿ ਤੱਥਾਂ ਨੂੰ ਕਿੰਨਾ ਤੋੜ ਮਰੋੜ ਕੇ ਪੇਸ਼ ਕੀਤਾ ਜਾਂਦਾ ਹੈ ਅਤੇ ਕੋਲ ਪਹੁੰਚਦੇ ਪਹੁੰਚਦੇ ਇਹ ਹੋਰ ਵਟ ਖਾ ਜਾਂਦੇ ਹਨ।

ਇਸ ਦਾ 'ਰਹੱਸ' ਇਸ ਖੇਤਰ ਵਿਚ ਭੰਵਰਾਂ ਦਾ ਹੋਣਾ ਹੈ। ਜੋ $25^0$ ਤੋਂ $40^0$ ਉਤਰੀ ਅਕਸ਼ਾਂਸ (Latitude) ਅਤੇ $55^0$ ਤੋਂ $80^0$ ਪੱਛਮੀ ਰੇਸ਼ਾਂਸ (Longitude) ਰੇਖਾਵਾਂ ਵਿਚ 3,900,000 ਵ: ਕਿ: ਮੀ: ਵਿਚ ਮੌਜੂਦ ਹਨ।

ਇਸੇ ਤਰ੍ਹਾਂ ਇਹ ਅਤੇ ਅਜੇਹੀਆਂ ਹੋਰ ਘਟਨਾਵਾਂ ਨੂੰ ਗਹੁ ਨਾਲ ਪੜਤਾਲੀਏ ਤਾਂ ਇਨ੍ਹਾਂ ਪਿੱਛੇ ਰਚੇ ਗਏ ਅਖੌਤੀ 'ਰਹੱਸਾਂ' ਦਾ ਪਰਦਾਫਾਸ਼ ਹੋ ਜਾਂਦਾ ਹੈ।

●●

(ਸਫ਼ਾ 7 ਦੀ ਬਾਕੀ)

ਪਖਾਨਾ ਸਮੇਂ ਸਿਰ ਲਿਆਉਂਦੀ ਹੈ। ਅਦਰਕ ਅਤੇ ਦਾਲ-ਚੀਨੀ, ਚਾਹ ਵਿਚ ਪਾਕੇ ਪੀਣ ਨਾਲ ਚਾਹ ਦਾ ਸੁਆਦ ਵਧੀਆ ਹੋ ਜਾਂਦਾ ਹੈ ਅਤੇ ਇਸ ਨਾਲ ਭੁੱਖ ਲੱਗਣ ਲੱਗ ਜਾਂਦੀ ਹੈ। ਲੌਂਗ, ਵੱਡੀ ਇਲੈਚੀ ਜਾਂ ਤੁਲਸੀ ਦੇ ਪੱਤੇ ਚਾਹ ਵਿਚ ਰਿੰਨ੍ਹ ਕੇ ਪੀਣ ਨਾਲ ਜ਼ੁਕਾਮ ਅਤੇ ਠੰਡ ਤੋਂ ਰਾਹਤ ਮਿਲਦੀ ਹੈ।

ਹੋਰ ਵਸਤਾਂ ਵਾਂਗ, ਜੇਕਰ ਚਾਹ ਦਾ ਸੇਵਨ ਵੀ ਵੱਧ ਕੀਤਾ ਜਾਵੇ ਤਾਂ ਇਹ ਮੋਹਦੇ ਅਤੇ ਦਿਲ ਨੂੰ ਨੁਕਸਾਨ ਪਹੁੰ-ਚਾਉਂਦੀ ਹੈ। ਫੇਰ ਇਹ ਪਾਚਨ ਪ੍ਰਣਾਲੀ ਦੀਆਂ ਅੰਤੜੀਆਂ ਵਿਚ ਜਖਮ ਕਰਕੇ ਗੈਸ-ਟਰੱਬਲ ਵਧਾ ਦਿੰਦੀ ਹੈ। ਬੰਦੇ ਨੂੰ ਬਦ-ਹਜ਼ਮੀ ਅਤੇ ਖੱਟੇ ਡਕਾਰ ਆਉਣ ਲੱਗ ਪੈਂਦੇ ਹਨ।

ਚਾਹ ਦਿਨ ਵਿਚ ਦੋ ਵਾਰੀ ਤੋਂ ਵੱਧ ਨਹੀਂ ਪੀਣੀ ਚਾਹੀਦੀ। ਇਹ ਤਿੰਨ ਵਾਰ ਤੋਂ ਵੱਧ ਕਦੇ ਵੀ ਨਹੀਂ ਪੀਣੀ ਚਾਹੀਦੀ। ਇਹ ਜਰੂਰੀ ਹੈ ਚਾਹ ਬਣਾਉਂਦੇ ਸਮੇਂ ਉਸ ਵਿਚ ਅੱਧਾ ਦੁੱਧ ਅਤੇ ਅੱਧਾ ਪਾਣੀ ਮਿਲਾਇਆ ਜਾਵੇ। ਜੇਕਰ ਦੁੱਧ ਘੱਟ ਹੋਵੇ ਤਾਂ ਦੁੱਧ ਅਤੇ ਪਾਣੀ ਦਾ ਅਨੁਪਾਤ 2 : 3 ਦਾ ਜਰੂਰ ਹੋਣਾ ਚਾਹੀਦਾ ਹੈ। ਫਿਰ ਵੀ ਚਾਹ ਦੇ ਫਾਇਦੇ ਹਨ ਅਤੇ ਇਸ ਲਈ ਹੀ ਲੋਕ ਇਸ ਨੂੰ ਦੁਰਲੱਭ ਚੀਜ਼ ਸਮਝਦੇ ਹਨ। ਸਤਾਰਵੀਂ ਸਦੀ ਵਿਚ ਡਾਕਟਰ ਇਸ ਨੂੰ ਜ਼ਹਿਰ ਦਾ ਨਾਂ ਦੇਂਦੇ ਸਨ ਪਰ ਅਜ਼ਕੇ ਸਮੇਂ ਵਿਚ ਇਹ ਹਸਪਤਾਲ ਦੇ ਰੋਗੀਆਂ ਲਈ ਇਕ ਅੰਗ ਬਣ ਗਈ ਹੈ।

ਲੇਖਕ

ਦੇ–ਸੁਬਰਾਮਾਨੀਅਮ ਰੀਡਰ ਮਾਈਕਰੋਬਾਇਆਲੋਜੀ
ਕਕੇਤੀਆ ਯੂਨੀਵਰਸਿਟੀ, ਵਾਰੰਗਲ
ਆਂਧਰਾ ਪ੍ਰਦੇਸ–506009

ਨੋਟ:- ਚਾਹ ਦੇ ਗੁਣ ਔਗੁਣਾਂ ਬਾਰੇ ਜੇ ਕੋਈ ਪਾਠਕ ਹੋਰ ਜਾਣਕਾਰੀ ਰਖਦਾ ਹੋਵੇ ਤਾਂ ਉਹ ਵਿਗਿਆਨਕ ਵਿਚਾਰ ਦੇ ਪੰਨਿਆਂ ਨਾਲ ਸਾਂਝੀ ਕਰ ਸਕਦਾ ਹੈ। ●

# ਤੇਰਾ ਕੇਵਡ ਚੀਰਾ [ਭਾਗ-2]

—ਪਾਸ਼

ਇਸ ਲੇਖ ਦੇ ਪਹਿਲੇ ਭਾਗ ਵਿਚ ਬ੍ਰਹਿਮੰਡ (Universe) ਬਾਰੇ ਕੁਝ ਬੁਨਿਆਦੀ ਸਵਾਲ ਉਠ ਕੇ ਕੁਝ ਮੋਟੀਆਂ ਗੱਲਾਂ ਬਾਰੇ ਜਾਣਕਾਰੀ ਦਿੱਤੀ ਗਈ ਸੀ। ਸਾਡੇ ਬ੍ਰਹਿਮੰਡ ਵਿਚ ਕਰੋੜਾਂ ਹੀ ★ ਅਕਾਸ਼ ਗੰਗਾ (Galaxy) ਅਤੇ ਹਰ ਅਕਾਸ਼ ਗੰਗਾ ਵਿਚ ਅਰਬਾਂ ਹੀ ਸਾਡੇ ਸੂਰਜ ਵਰਗੇ ਹੋਰ ਤਾਰੇ ਹਨ। ਇਹ ਸਾਡਾ ਸਮੁੱਚਾ ਬ੍ਰਹਿਮੰਡ ਭਾਵ ਚੰਦ, ਸੂਰਜ, ਤਾਰੇ, ਅਕਾਸ਼ ਗੰਗਾਵਾਂ ਅਦਿ ਕਿਵੇਂ ਹੋਂਦ ਵਿਚ ਆਈਆਂ ਇਸ ਬਾਰੇ ਸਭ ਤੋਂ ਵੱਧ ਪ੍ਰਵਾਨਿਤ 'ਵਿਕਾਸਆਤਮਕ ਸਿਧਾਂਤਾਂ,' ਜਿਸਨੂੰ Big Bang Theory ਵੀ ਕਿਹਾ ਜਾਂਦਾ ਹੈ, ਦੀ ਰੂਪ ਰੇਖਾ ਪੇਸ਼ ਕੀਤੀ ਗਈ ਸੀ। ਜਿਸ ਅਨੁਸਾਰ ਖਰਬਾਂ ਸਾਲ ਪਹਿਲਾਂ ਅਨੰਤ ਸਮੇਂ ਤੋਂ ਮੌਜੂਦ ਪਦਾਰਥ ਨੇ ਇਕ ਮਹਾਂ ਧਮਾਕੇ ਨਾਲ ਪੁਲਾੜ ਵਿਚ ਫੈਲਣਾ ਸ਼ੁਰੂ ਕੀਤਾ ਪਦਾਰਥ ਦੇ ਇਸ ਤਰ੍ਹਾਂ ਫੈਲਣ ਨਾਲ ਉਸਦਾ ਸੰਘਣਪਣ ਘਟ ਕੇ ਧੁੰਦ ਬੱਦਲਾਂ (Nebulae) ਦਾ ਜਨਮ ਹੋਇਆ, ਇਹਨਾਂ ਧੁੰਦ ਬੱਦਲਾਂ ਤੋਂ ਗਲੈਕਸ਼ੀਆਂ ਵਿਚ ਫਿਰ ਸੂਰਜ (ਤਾਰੇ) ਹੋਂਦ ਵਿਚ ਆਏ। ਅਗਲੇ ਅੰਕ ਵਿਚ ਤੁਸੀਂ ਸੂਰਜਾਂ ਬਾਰੇ, ਅਤੇ ਸੂਰਜਾਂ ਦਾ ਆਪਣੀ ਉਮਰ ਭੋਗ ਲੈਣ ਤੋਂ ਬਾਅਦ ਕੀ ਬਣਦਾ ਹੈ, ਇਸ ਬਾਰੇ ਪੜ੍ਹੋਗੇ।

ਇਸ ਲੇਖ ਲੜੀ ਵਿਚ ਤਾਰਾ ਵਿਗਿਆਨ ਬਾਰੇ ਉਚੇਰੀ ਪੱਧਰ ਦੀ ਜਾਣਕਾਰੀ ਦਿੱਤੇ ਹੋਣ ਕਾਰਣ ਆਮ ਪਾਠਕ ਲਈ ਇਹ ਲੇਖ ਔਖਾ ਹੋ ਸਕਦਾ ਹੈ ਉਹ ਇਸਨੂੰ ਸਮਝਣ ਲਈ ਵਿਗਿਆਨ ਪੜ੍ਹੇ ਵਿਅਕਤੀਆਂ ਦੀ ਮਦਦ ਲੈ ਸਕਦੇ ਹਨ।

–ਸੰਪਾਦਕ

ਪ੍ਰਥਮ ਧਮਾਕੇ ਨਾਲ ਬਣੀ ਮੈਟਾ ਗਲੈਕਲੀ ਵਿਚ ਉਸ ਸਮੇਂ ਊਰਜਾ ਦੀ ਪਦਾਰਥ ਨਾਲੋਂ ਬਹੁਤਾਤ ਸੀ। ਹੌਲੀ ਹੌਲੀ ਉਹ ਬਹੁਤਾਤ ਘਟਦੀ ਗਈ ਅਤੇ ਪਦਾਰਥ ਦਾ ਹਲਕਾ ਘੱਟ ਸੰਘਣਾ ਰੂਪ ਖਿਲਾਅ ਵਿਚ ਫੈਲਦਾ ਗਿਆ। ਉਸੇ ਵਿਚੋਂ ਸਮੇਂ ਦੇ ਨਾਲ ਨਾਲ ਧੁੰਦ-ਬੱਦਲਾਂ (nebulac) ਦਾ ਜਨਮ ਹੋਇਆ। ਨੇਬੂਲਾ ਬ੍ਰਹਿਮੰਡੀ ਵਿਕਾਸ ਦੀ ਅਗਲੀ ਕੜੀ ਹੈ। ਨੇਬੂਲਾ ਘੱਟ ਸੰਘਣੀ ਪਦਾਰਥੀ ਧੂੜ, ਗੈਸਾਂ ਅਤੇ ਊਰਜਾ ਸਥਿਤੀਆਂ ਦੇ ਜਮਘਟ ਹਨ। ਸਮੁੱਚੇ ਬ੍ਰਹਿਮੰਡ ਵਿਚ ਪਦਾਰਥੀ ਸਥਿਤੀ ਔਸਤਨ ਹਰ ਕਿਊਬਕ ਸੈ.ਮੀ. ਵਿਚ ਇਕ ਐਟਮ ਦੀ ਹੈ। ਐਟਮਾਂ ਵਲੋਂ ਇਕ ਦੂਜੇ ਨੂੰ ਖਿਚਦੇ ਰਹਿਣ ਦੇ ਗੁਣ ਕਾਰਣ ਕਈ ਥਾਵਾਂ ਤੇ ਪਦਾਰਥ ਜ਼ਰਾ ਸੰਘਣਾ ਹੋਣ ਲਗਦਾ ਹੈ ਅਤੇ ਕਣਾਂ ਦੇ ਸਮੂਹ ਬਣਕੇ ਆਲੇ ਦੁਆਲੇ ਦੇ ਕਿੰਨੇ ਸਾਰੇ ਪੁਲਾੜ ਨੂੰ ਕਾਫੀ ਵਿਰਲਾ ਬਣਾ ਦਿੰਦੇ ਹਨ ਅਤੇ ਕਈ ਵਾਰ ਤਾਂ ਪੂਰਾ ਸੱਖਣਾ ਤੱਕ ਵੀ ਕਰ ਦਿੰਦੇ ਹਨ। ਨੇਬੂਲਾ ਵਿਚ ਸੰਘਣੇ ਹੋ ਚੁੱਕੇ ਗੈਸੀ ਪਦਾਰਥ ਦੀ ਸਥਿਤੀ ਠੋਸ ਵਸਤਾਂ ਅਤੇ ਅੰਤਰਗ੍ਰਹੀ ਪੁਲਾੜ ਦੇ ਮੁਕਾਬਲਤਨ ਇਉਂ ਹੁੰਦੀ ਹੈ।

ਨੇਬੂਲਾ ਵਿਚ-100 ਐਟਮ ਹਰ ਕਿਊਬਕ ਸੈ.ਮੀ.

ਸਾਧਾਰਣ ਪੁਲਾੜ ਵਿਚ-ਇਕ ਐਟਮ ਹਰ ਕਿਊਬਕ ਸੈ.ਮੀ.

ਧਰਤੀ ਉਪਰ ਆਮ ਠੋਸ ਵਸਤਾਂ ਵਿਚ- ਹਰ ਕਿਊਬਕ ਸੈ.ਮੀ. ਵਿਚ $10^{23}$ ਐਟਮ

ਅੱਗੋਂ ਬ੍ਰਣਨ ਵਾਲੇ ਹਰ ਨੇਬੂਲਾ ਦੀ ਬਣਤਰ ਅਤੇ ਤਕਦੀਰ ਇਕ ਸਮਾਨ ਨਹੀਂ ਹੋਇਆ ਕਰਦੀ। ਵਖ ਵਖ ਦਿਸ਼ਾਵਾਂ, ਵੱਖ ਵਖ ਸੰਘਣੇਪਣ, ਵਖ ਵਖ ਦੂਰੀ ਅਤੇ ਦਿਸ਼ਾਵਾਂ ਵਿਚੋਂ ਵਖ ਵਖ ਤਰੰਗ ਸ਼ਕਤੀ ਦੀ ਰੇਡੀਏਸ਼ਨ ਗੁਜ਼ਰਦੀ ਹੈ ਅਤੇ ਵਖ ਵਖ ਤਾਪਮਾਨ ਉਤੇ ਵਖ ਵਖ ਘੱਟ ਜਾਂ ਵਧ ਤੱਤਾਂ ਦੀ ਮਾਤਰਾ ਅੰਦਰ ਵਖ ਵਖ ਰਸਾਇਣੀ ਕ੍ਰਿਆਵਾਂ ਵਾਪਰਦੀਆਂ ਹਨ। ਨੇਬੂਲਾ ਅਸਲ ਵਿਚ ਅਕਾਸ਼ ਗੰਗਾ ਦੇ ਪਾੜੇ ਜਾਣ ਦਾ ਮਸਾਲਾ ਹੁੰਦਾ ਹੈ ਅਤੇ ਇਸ ਵਿਚੋਂ ਕਿਸ ਰੂਪ ਦੀ ਅਕਾਸ਼ ਗੰਗਾ ਬਣੇ- ਇਹ ਫੈਸਲਾ ਉਸ ਅੰਦਰਲੇ ਤੱਤਾਂ ਦੀ ਸੰਗਠਨ ਤਰਤੀਬ, ਤੱਤਾਂ ਦਾ ਵਿਰਲ ਦਰਜਾ, ਵਿਰਲ ਦੂਰੀਆਂ ਅਤੇ ਸੰਭਵ ਨਿਊਕਲੀਅਰ ਪ੍ਰਤੀਕਿਰਿਆਵਾਂ ਦੀ ਤੀਬਰਤਾ ਆਦਿ ਕਈ ਤੱਥ ਮਿਲ ਕੇ ਕਰਦੇ ਹਨ। ਇਹ ਧੁੰਦ ਬੱਦਲ (ਨੇਬੂਲਾ) ਸਾਡੇ ਸੂਰਜ ਦੇ ਆਕਾਰ ਤੋਂ ਹਜ਼ਾਰਾਂ ਗੁਣਾਂ ਵੱਡੇ ਹੋ ਸਕਦੇ ਹਨ ਪਰ ਇਹਨਾਂ ਦਾ ਤਾਪਮਾਨ 20 ਤੋਂ 60 ਡਿਗਰੀ ਕੈਲਵਿਨ ਤੱਕ ਹੀ ਹੁੰਦਾ ਹੈ। ਇਹਨਾਂ ਵਿਚ ਹਾਈਡਰੋਜਨ (H) ਹਾਈਡਰੋਅਕਸਾਈਲ ਰੇਡੀਕਲ (OH) ਹਾਈਡਰੋਜਨ ਸਾਇਆਨਾਈਡ (HCN) ਕਾਰਬਨ ਮੋਨੋਆਕਸਾਈਡ (CO) ਅਤੇ ਇਹਨਾਂ ਦੇ ਹਰ ਦਸ ਐਟਮਾਂ ਪਿਛੇ ਇਕ ਧੂੜਕਣ ਗਰੂਤਾ ਬਲਾਂ ਨਾਲ ਇਕ ਦੂਜੇ ਉਤੇ ਦਬਾਉ ਪਾਉਂਦੇ ਰਹਿੰਦੇ ਜੁੜੀ ਜਾਂਦੇ ਹਨ। ਪਰ ਨੇਬੂਲਾ ਅੰਦਰ ਉਦੋਂ ਤਕ ਕੁਝ ਨਹੀਂ ਵਾਪਰਦਾ ਜਦ ਤਕ ਇਕ ਕਿਊਬਕ ਸੈ.ਮੀ. ਵਿਚ ਇਕ ਮਿਲੀਅਨ ਐਟਮਾਂ ਦੀ ਘਣਤਾ ਨਾ ਆ ਜਾਵੇ। ਉਣ ਤੀਕ ਤਾਂ ਗੈਸੀ ਐਟਮਾਂ ਦੀ ਸੁਭਾਵਿਕ ਮਾਈਕਰੋਸਕੋਪਿਕ ਗਤੀ ਧੁੰਦ ਬੱਦਲ ਦੇ ਪਦਾਰਥੀ ਸੰਗੋੜ ਨੂੰ ਰੋਕੀ ਰਖਦੀ ਹੈ ਪਰ ਇਸ ਘਣਤਾ ਨੂੰ ਹਾਸਲ ਕਰਨ ਪਿਛੋਂ ਗੁਰੂਤਾ ਬਲ ਹਾਵੀ ਹੋ ਜਾਂਦੇ ਹਨ। ਹੁਣ ਇਸ ਧੁੰਦ ਬੱਦਲ ਵਿਚ ਵਖ ਵਖ ਥਾਵਾਂ ਤੇ ਸੰਗੋੜ ਕ੍ਰਿਆ ਸ਼ੁਰੂ ਹੋ ਜਾਂਦੀ ਹੈ। ਗਰੂਤਾ ਸੰਗੋੜ ਇਕ ਵਾਰ ਸ਼ੁਰੂ ਹੋ ਜਾਵੇ ਤਾਂ 10" ਐਤਮ ਪ੍ਰਤੀ ਘਣ ਸੇ.ਮੀ ਘਣਤਾ ਹਾਸਲ ਕਰਨ ਤਕ ਜਾਰੀ ਰਹਿੰਦਾ ਹੈ। ਇਸ ਸਮੇ. ਤਾਪਮਾਨ ਲਗਭਗ ਉਹੀ ਰਹਿੰਦਾ ਹੈ। ਇਸ ਘਣਤਾ ਉਤੇ ਸੰਘਣੇ ਹੋਏ ਪਦਾਰਥ ਦੇ ਵਿਚਕਾਰ ਇਕ ਗਿਰੀ ਹੋਂਦ ਵਿਚ ਆ ਜਾਂਦੀ ਹੈ, ਜਿਸ ਉਤੇ ਚਾਰੇ ਪਾਸਿਆਂ ਤੋਂ ਲਗਾਤਾਰ ਗੈਸੀ ਕਣ ਖਿਚੇ ਆਕੇ ਟਕਰਾਉਂਦੇ ਅਤੇ ਗਰਮੀ ਪੈਦਾ ਕਰਦੇ ਹਨ। ਹੁਣ ਤਾਪਮਾਨ ਤੇਜ਼ੀ ਨਾਲ ਵਧਣਾ ਸ਼ੁਰੂ ਹੋ ਕੇ ਮਾਦਾ ਸਮੂਹ ਨੂੰ ਪ੍ਰੋਟੋਸਟਾਰ ਅਵਸਥਾ ਤਕ ਲੈ ਆਉਂਦਾ ਹੈ। ਤਾਪਮਾਨ ਵਾਧੇ ਦੀ ਕਿਰਿਆ ਲਗਭਗ ਇਕ ਲੱਖ ਜ਼ਮੀਨੀ ਸਾਲ ਤਕ ਜਾਰੀ ਰਹਿੰਦੀ ਹੈ। ਹੁਣ ਤਲੀ ਤਾਪਮਾਨ ਕੁਝ ਸੌ ਡਿਗਰੀ ਤਕ ਹੋ ਜਾਂਦਾ ਹੈ। ਪਰ ਵਿਚਲੀ ਗਿਰੀ ਏਨੀ ਗਰਮ ਹੋ ਜਾਂਦੀ ਹੈ ਕਿ ਉਸ ਵਿਚ ਥਰਮੋਨਿਊਕਲੀਅਰ ਪ੍ਰਕਿਰਿਆ ਅਤੇ ਨੀਲਾ ਵਿਕਰਣ ਛੱਡਣ ਦੀ ਸਮਰਥਾ ਹੋ ਜਾਂਦੀ ਹੈ। ਇਉਂ ਨੇਬੂਲਾ ਆਪਣੇ ਅੰਦਰ ਵਖ ਵਖ ਥਾਵਾਂ ਉਤੇ ਸੂਰਜੀ ਬੱਚਿਆਂ ਨੂੰ ਜਨਮ ਦਿੰਦਾ ਹੈ। ਜਦ ਕਿ ਇਨਾਂ ਬਾਲ ਸੂਰਜਾਂ ਦੇ ਦੂਰ ਚੌਗਿਰਦੇ ਵਿਚ ਹਾਲਾਂ ਵੀ ਘੱਟ ਸੰਘਣੀ ਗੈਸ ਦੇ ਬੱਦਲ ਮੌਜੂਦ ਰਹਿੰਦੇ ਹਨ। ਉਹਨਾਂ ਬੱਦਲਾਂ ਵਿਚ ਐਟਮਾਂ (ਪ੍ਰਮਾਣੂਆਂ) ਤੋਂ ਮਾਲੀਕਿਊਲ (ਅਣੂ) ਬਣਨ ਦੀ ਕ੍ਰਿਆ ਹੋ ਰਹੀ ਹੁੰਦੀ ਹੈ। ਆਮ ਤੌਰ ਤੇ ਉਥੇ ਮਾਲੀਕਿਊਲਰ ਹਾਈਡਰੋਜਨ ($H_2$) ਜਲਵਾਸ਼ਪ ($H_2O$) ਕਾਰਬਨ ਮੋਨੋਆਕਸਾਈਡ (CO) ਫਾਰਮਾਲਡੀਹਾਈਡ ($H_2CO$) ਅਤੇ ਅਨੇਕਾਂ ਹੋਰ ਮਾਲੀਕਿਊਲ ਪਾਏ ਜਾਂਦੇ ਹਨ। ਅਜੇ ਤੀਕ ਗਲੈਕਟਿਕ ਨੇਬੂਲਾ ਦੀਆਂ ਭਿੰਨ ਕਿਸਮਾਂ ਲੱਭੀਆ ਜਾ ਸਕੀਆਂ ਹਨ।

(1) **ਨਛੱਤਰੀ ਨੇਬੂਲਾ :–** ਮੁਕਾਬਲਤਨ ਛੋਟਾ, ਆਮ ਤੌਰ ਤੇ ਗੋਲਾਕਾਰ ਟਿੱਕੀ, ਵਿਚਾਲੇ ਕਰਕੇ ਇਕ ਵੱਡਾ ਸੂਰਜ, ਗੈਸ ਦੀ ਔਸਤ ਘਣਤਾ $10^{-20}$ $gpm^3$ ਤਾਪਮਾਨ ਲਗਭਗ $10000^0K$ ਅਤੇ ਮਾਤਰਾ ਸਾਡੇ ਸੂਰਜ ਦਾ $10^{-5}$ ਹੋਇਆ ਕਰਦੀ ਹੈ। ਨੇਬੂਲਿਆ ਦੀ ਇਹ ਕਿਸਮ ਸੂਰਜਾਂ-ਅਕਾਸ਼ ਗੰਗਾਵਾਂ ਲਈ ਜ਼ਰਖੇਜ਼ ਹੁੰਦੀ ਹੈ।

(2) **ਬੇਕਾਇਦਾ ਸ਼ਕਲ ਦੇ ਵੱਡ ਅਕਾਰੇ ਨੇਬੂਲਾ :** ਆਮ ਤੌਰ ਤੇ ਮਾਤਰਾ ਪੱਖੋਂ ਸਾਡੇ ਸੂਰਜ ਨਾਲੋਂ ਕਈ ਸੌ ਗੁਣਾ ਵੱਡੇ ਪਰ ਤਾਪ ਅਤੇ ਨਛੱਤਰੀ ਘਣਤਾ ਨਛੱਤਰੀ ਨੇਬੂਲਾ ਤੋਂ ਕਿਤੇ ਘੱਟ। ਅਜਿਹੇ ਨੇਬੂਲਾ ਗਰਮ ਸੂਰਜਾਂ ਦੇ ਝੁੰਡਾਂ ਲਾਗੇ ਸਥਿਤ ਹਨ। ਇਨਾਂ ਨੂੰ Diffuse Nabula ਦਾ ਨਾਮ ਦਿਤਾ ਗਿਆ ਹੈ।

(3) **ਕਾਲੇ ਸ਼ਾਹ ਅਤੇ ਪਰਾਵਰਤਤ ਧੂੜ ਨੇਬੂਲਾ :** ਇਹ ਕਾਸਮਿਕ ਧੂੜ ਦੇ ਅਤਿ ਸੰਘਣੇ ਬੱਦਲ ਹਨ। ਲਾਗਲੇ ਸੂਰਜਾਂ ਦੇ ਚਾਨਣ ਨੂੰ ਪਰਾਵਰਤਤ ਕਰਨ ਅਤੇ ਉਹਲੇ ਆਏ ਸੂਰਜਾਂ ਦੀ ਰੋਸ਼ਨੀ ਨੂੰ ਮੱਠੀ ਕਰਨ ਸਦਕਾ ਹੀ ਇਹ ਵੇਖੇ ਜਾ ਸਕਦੇ ਹਨ।

ਧੁੰਦ ਬੱਦਲਾਂ ਤੋਂ ਅਗਲੀ ਬ੍ਰਹਿਮੰਡੀ ਸਹਿਜ ਵਿਕਾਸ ਦੀ ਕਿਸਮ ਗਲੈਕਸੀਆਂ (ਅਕਾਸ਼ ਗੰਗਾਵਾਂ) ਹੈ। ਨੇਬੂਲਾ ਦੀ ਉਪਰ ਦੱਸੀ ਸਥਿਤੀ ਵਿਚ ਦਸ ਹਜ਼ਾਰ ਤੋਂ ਇਕ ਲੱਖ ਜ਼ਮੀਨੀ ਸਾਲਾਂ ਦੌਰਾਨ ਧੁੰਦ ਬੱਦਲ ਵਿਚ ਬਣੇ ਹਰ ਸੂਰਜੀ ਬੱਚੇ ਦੀ ਵਿਚਕਾਰਲੀ ਟਿੱਕੀ ਦਾ ਤਾਪਮਾਨ 8 ਮਿਲੀਅਨ ਤੋਂ 10 ਮਿਲੀਅਨ ਤਕ ਹੋ ਜਾਂਦਾ ਹੈ। ਥਰਮੋ-ਨਿਊਕਲੀਅਰ ਪ੍ਰਤੀਕਿਰਿਆਵਾਂ ਸ਼ੁਰੂ ਹੋਣ ਤੇ ਸੂਰਜ ਦਾ ਪਿੰਡਾ ਫੈਲਣ ਲਗਦਾ ਹੈ। ਅਤੇ ਗਰੂਤਾ ਬਲ ਉਸ ਨੂੰ ਨਪੀੜਨ ਦਾ ਯਤਨ ਕਰਦੇ ਹਨ। ਫੈਲਾਓ ਦੇ ਉਲਟ ਨਪੀੜਨ। ਹੌਲੀ-ਹੌਲੀ ਦੋਹਾਂ ਦਾ ਇਕ ਸੰਤੁਲਨ ਬਣ ਜਾਂਦਾ ਹੈ। ਇਹ ਸੰਤੁਲਨ ਸੂਰਜੀ ਹੋਂਦ ਨੂੰ ਮੁਕੰਮਲ ਕਰਦਾ ਹੈ। ਮੁਕੰਮਲ ਹੋਏ ਸੂਰਜ ਆਸੇ ਪਾਸੇ ਦੇ ਪੁਲਾੜ ਨੂੰ ਖਾਲੀ ਕਰ ਆਪ ਮੋਟੇ ਹੁੰਦੇ ਰਹਿੰਦੇ ਹਨ। ਇਸ ਤਰਾਂ ਕਰੋੜਾਂ ਅਤੇ ਅਰਬਾਂ ਸੂਰਜ ਬਣਕੇ ਇਕ ਅਕਾਸ਼ ਗੰਗਾ

★ ਅਕਾਸ਼ ਗੰਗਾ (Galaxy) ਨੂੰ ਸਾਡੀ ਆਮ ਬੋਲਚਾਲ ਦੀ ਭਾਸ਼ਾ ਵਿਚ 'ਛੜਿਆਂ ਦਾ ਰਾਹ' ਵਜੋਂ ਜਾਣਿਆਂ ਜਾਂਦਾ ਹੈ।

ਦਾ ਰੂਪ ਧਾਰਨ ਕਰ ਲੈਂਦੇ ਹਨ। ਅਕਾਸ਼ ਗੰਗਾ ਦੇ ਕੇਂਦਰ ਨਿਊਕਲੀਅਰ ਪ੍ਰਤੀਕਿਰਿਆਵਾਂ ਦੀ ਮਹਾਂ ਭੱਠੀ ਹੋਇਆ ਕਰਦੇ ਹਨ ਅਤੇ ਗੰਗਾ ਦੇ ਸਾਰੇ ਸੂਰਜ ਉਸ ਕੇਂਦਰ ਉਦਾਲੇ ਗੇੜੇ ਕੱਢਦੇ ਰਹਿੰਦੇ ਹਨ ਅਕਾਸ਼ 100,000,000,000 ਸੂਰਜ ਹਨ ਜਿਨਾਂ ਚੋਂ ਬਹੁਤੇ ਸਾਡੇ ਸੂਰਜ ਨਾਲੋਂ ਬਹੁਤ ਵੱਡ ਅਕਾਰੇ ਹਨ। ਹਰ ਗਲੈਕਸੀ ਆਪਣੇ ਧੁਰੇ ਗਿਰਦੀ ਘੁੰਮਦੀ ਹੈ। ਅਤੇ ਕੋਈ ਗਲੈਕਸੀ ਜਿੰਨੀ ਵੱਧ ਤੇਜ਼ ਘੁੰਮਦੀ ਉਸਦੀ ਸ਼ਕਲ ਗੋਲ ਤੋਂ ਉਨੀ ਹੀ ਵੱਧ ਚਪਟੀ ਬਣ ਜਾਂਦੀ ਹੈ। ਅਤੇ ਉਸਦੇ Plane of Rotation ਉਤੇ ਤਾਰਿਆਂ ਦਾਂ ਜਮਘਟ ਵੀ ਉਨਾਂ ਹੀ ਗਾਹੜਾ ਹੁੰਦੀ ਜਾਂਦਾ ਹੈ। ਗਲੈਕਸੀ ਦੇ ਕੇਂਦਰੀ ਭਾਗ ਵੱਲ ਵੀ ਤਾਰੇ (ਸੂਰਜ) ਕਾਫੀ ਸੰਘਣੇ ਹੁੰਦੇ ਹਨ। ਧਰਤੀ ਉਪਰੋਂ ਅਸੀਂ ਕਈ ਅਕਾਸ ਗੰਗਾਵਾਂ (ਆਪਣੇ ਦੁਧੀਆ ਰਾਹ ਤੋਂ ਬਾਹਰਲੀਆਂ) ਤਾਂ ਨੰਗੀ ਅੱਖ ਨਾਲ ਹੀ ਦੇਖ ਸਕਦੇ ਹਨ ਸਾਡੀਆਂ ਗਵਾਂਢਣਾਂ ਜਿਵੇਂ ਦੱਖਣੀ ਅਰਧ ਅਕਾਸ਼ ਵਿੱਚ ਮਾਗੇਲਾਨਕ ਕਲਾਊਡਜ਼ ਅਤੇ ਉੱਤਰੀ ਅਰਧ ਅਕਾਸ਼ ਵਿੱ ਗਰੇਟ ਐਂਡਰਮੀਡਾ ਨਿੱਕੇ ਨਿੱਕੇ ਚਿੱਟੇ ਬਿੰਦੂਆਂ ਦੇ ਮਥੀਲ ਵਾਂਗ ਦੇਖੀਆਂ ਜਾ ਸਕਦੀਆਂ ਹਨ। ਸਾਡੇ ਪੇਂਡੂ ਲੋਕ ਇਹਨਾਂ ਅਕਾਸ ਗੰਗਾਵਾਂ ਨੂੰ ਗਿੱਟੀਆਂ ਦੇ ਨਾਮ ਨਾਲ ਜਾਣਦੇ ਹਨ। ਮੇਰੇ (ਪਾਸ਼) ਕੋਲ ਆਪਣੀ ਬਣਾਈ ਹੋਈ $2\frac{1}{2}$" ਦੀ ਰੀਫਲੈਕਟਾਰ ਦੂਰਬੀਨ 40X ਸ਼ਕਤੀ ਦੀ ਹੈ ਅਤੇ ਉਸ ਨਾਲ ਮੈਂ ਪੂਰੇ ਸਾਲ ਵਿਚ ਬਾਹਰ-ਲੀਆਂ ਅਕਾਸ਼ ਗੰਗਾਵਾਂ ਵਿਚੋਂ 30 ਕੁ ਤਾਂ ਅੱਖੀਂ ਦੇਖ ਚੁੱਕ ਹਾਂ। ਗਲੈਕਸੀਆਂ ਦੀਆਂ ਤਿੰਨ ਕਿਸਮਾਂ ਹਨ।

(ੳ) ਗੋਲ ਜਾਂ ਅੰਡਕਾਰ

(ਅ) ਕੁੰਡਲਦਾਰ

(ੲ) ਬੇਕਾਇਦਾ

ਗੋਲਕਾਰ ਗਲੈਕਸੀਆਂ ਵਿਚ ਗਤੀ ਅਤੇ ਸੂਰਜੀ ਮਾਦਾ, ਤਾਪਮਾਨ ਜਾਂ ਵਿਕਰੇਣ ਵਧੇਰੇ ਹੁੰਦਾ ਹੈ। ਇਹਨਾਂ ਵਿਚ ਸੂਰਜ ਬਣਨ ਦੀ ਕਿਰਿਆ ਹਾਲਾਂ ਸ਼ੁਰੂ ਹੀ ਹੋਈ ਹੁੰਦੀ ਹੈ। ਸੂਰਜ ਬਹੁਤੇ ਵੱਡੇ ਅਕਾਰੇ ਦੂਹਰੇ, ਤੀਹਰੇ ਅਤੇ ਚੌਹਰੇ ਤੱਕ ਹੁੰਦੇ ਹਨ। ਪਰ ਅਜਿਹੀ ਕਿਸੇ ਵੀ ਗਲੈਕਸੀ ਵਿਚ ਸਾਡੇ ਸੂਰਜ ਵਰਗੇ ਸਥਿਰ ਸੂਰਜ ਨਹੀਂ ਬਣ ਸਕਦੇ ਜਿਨਾਂ ਦੇ ਗ੍ਰਹਿਆਂ ਉਤੇ ਜੀਵਨ ਹੋਂਦ ਧਾਰ ਸਕੇ। ਗੋਲਾਕਾਰ ਹੀ ਬਾਅਦ ਵਿੱਚ ਅੰਡਾਕਾਰ ਗਲੈਕਸੀਆਂ ਬਣ ਜਾਂਦੀਆਂ ਹਨ।

ਕੁੰਡਲਦਾਰ (Spiral) ਗਲੈਕਸੀਆਂ ਵਿੱਚ ਸਥਿਰ ਅਤੇ ਸੰਪੂਰਨ ਸੂਰਜ ਦੀਆਂ ਸੰਗਲੀਆਂ ਵਧੇਰੇ ਹੋਇਆ ਕਰਦੀਆਂ ਹਨ ਇਹਨਾਂ ਵਿੱਚ ਹੀ ਕਈ ਸੂਰਜਾਂ ਦੇ ਅੱਗੇ ਗ੍ਰਹਿ ਅਤੇ ਗ੍ਰਹਿਆਂ ਦੇ ਅੱਗੇ ਉਪ ਗ੍ਰਹਿ ਬਣਦੇ ਹਨ ਅਰਥਾਤ ਬ੍ਰਹਿਮੰਡ ਵਿੱਚ ਖੁਲਦੇ ਫੀਤੇ ਵਰਗੇ ਅਕਾਰ ਦੀਆਂ ਗਲੈਕ-ਸੀਆਂ ਹੀ ਜਿੰਦਗੀ ਲਈ ਅਨਕੂਲ ਵਾਤਾਵਰਣ ਪੈਦਾ ਕਰ ਸਕਦੀਆਂ ਹਨ। ਸਾਜੀ ਅਕਾਸ਼ ਗੰਗਾਂ ਅਜਿਹੀ ਹੀ ਹੈ। ਬੇਕਾਇਦਾ ਅਕਾਰ ਦੀਆਂ ਗਲੈਕਸੀਆਂ ਮਰ ਚੁੱਕੇ ਸੂਰਜਾਂ ਦੇ ਪਦਾਰਥ ਦਾ ਸੰਗ੍ਰਹਿ ਹੀ ਹੋਇਆ ਕਰਦੀਆਂ ਹਨ। (ਅਮੀ ਕਰਕੇ ਤਾਂ) ਇਹ ਹੌਲੀ ਹੌਲੀ ਆਪਣਾ ਅੰਡ ਪਲਿੱਕਾ ਪੁਲਾੜ ਵਿੱਚ ਖਿੰਡਾ ਕੇ ਪ੍ਰਕਿਰਤੀ ਦੇ ਹਵਾਲੇ ਕਰ ਦਿੰਦੀਆ ਹਨ ਤਾਂ ਜੋ ਬ੍ਰਹਿਮੰਡ ਦੇ ਸਹਿਜ ਵਿਕਾਸ ਵਿੱਚ ਉਹ ਫਿਰ ਕਿਤੇ ਕੰਮ ਆ ਸਕੇ। ਅੰਡਕਾਰ ਗਲੈਕਸੀਆਂ ਵਿਚ ਤਾਂ ਸਿਰਫ ਗਰਮ ਤਾਰੇ ਹੀ ਹੁੰਦੇ ਹਨ ਜਦ ਕਿ ਕੁੰਡਲਦਾਰ ਗਲੈਕਸੀਆਂ ਅਤੇ (No regular shape) ਗਲੈਕਸੀਆਂ ਵਿੱਚ ਖਿਲਰਿਆ ਹੋਇਆ ਪਦਾਰਥ (ਕਾਸਮਿਕਧੂੜ ਅਤੇ ਨਿਊਟਰਲ ਅਤੇ ਆਇਨ ਰੂਪੀ ਗੈਸ) ਵੀ ਸ਼ਾਮਿਲ ਹੁੰਦਾ ਹੈ। ਹਰ ਗਲੈ-ਕਸੀ ਦੇ ਕੁੰਡਲਾ ਵਿੱਚ ਗਰਮ ਆਇਨ ਰੂਪੀ ਹਾਈਡਰੋਜਨ ਮੌਜੂਦ ਹੁੰਦੀ ਹੈ। ਜੋ ਦੀਂਹਦੀ ਰੋਸ਼ਨੀ ਅਤੇ ਤਪਤ ਰੇਡੀਓ ਨਿਕਾਸ ਦੇ ਰੂਪ ਵਿਚ ਸ਼ਕਤੀ ਦਾ ਵਿਕਰਣ ਕਰਦੀ ਹੈ। ਕੁਝ ਗਲੈਕਸੀਆਂ ਰੇਡੀਓ ਵੇਵ ਰੇਂਜ ਵਿਚ ਰੇਡੀਕੇਸ਼ਨ ਕਰਦੀਆਂ ਹੋਣ ਕਰਕੇ ਉਹਨਾਂ ਨੂੰ ਰੇਡੀਓ ਗਲੈਕਸੀਆਂ ਕਹਿੰਦੇ ਹਨ। 1960 ਤੋਂ 70 ਤੱਕ ਰੇਰੀਓ ਗਲੈਕਸੀਆਂ ਤੋਂ ਵੀ ਕਈ ਦਰਜਣਾਂ ਵੱਧ ਸ਼ਕਤੀ ਸ਼ਾਲੀ ਵਿਕਰਣ ਕਰਨ ਵਾਲੇ ਰੇਡੀਓ ਲਹਿਰਾਂ ਦੇ ਸੋਮੇ ਲੱਭੇ ਗਏ ਹਨ, ਇਨਹਾਂ ਨੂੰ ਕੁਆਸਰ ਕਹਿੰਦੇ ਹਨ। ਅਸੀਂ ਕੁਆਸਰ ਬਾਰੇ ਕਈ ਦਿਲਚਸਪ ਤੱਥ ਕਦੀ ਫੇਰ ਕਿਸੇ ਅੰਕ ਵਿੱਚ ਦੱਸਾਂਗੇ। ਹੁਣ ਜਰਾ ਸੂਰਜਾਂ ਤੋਂ ਅੱਗੇ ਬ੍ਰਹਿਮੰਡੀ ਵਿਕਾਸ ਦੀ ਕ੍ਰਿਆ ਬਾਰੇ ਜਾਣ ਲਵੋ।



ਪੁਸਤਕ ਜਾਣ ਪਛਾਣ

# ਸਮਾਜ ਤੇ ਮਾਨਸਿਕ ਰੋਗ

ਲੇਖਕ ਡਾ: ਸ਼ਿਆਮ ਸੁੰਦਰ ਦੀਪਤੀ
(ਕੀਮਤ 5/- ਰੂਪੈ ਸਫੇ 84)

ਪੰਜਾਬੀ ਵਿੱਚ ਗਿਆਨ ਵਿਗਿਆਨ ਦੇ ਵੱਖ ਵੱਖ ਖੇਤਰਾਂ ਵਿੱਚ ਵਧੀਆ ਜਾਣਕਾਰੀ ਦੇਣ ਵਾਲੀਆਂ ਮੌਲਿਕ ਪੁਸਤਕਾਂ ਦੀ ਬਹੁਤ ਘਾਟ ਹੈ। ਜੋ ਵਿਅਕਤੀ ਇਹਨਾਂ ਖੇਤਰਾਂ ਵਿੱਚ ਉਚੇਰੀ ਪੜ੍ਹਾਈ ਹਾਸਲ ਕਰਦੇ ਹਨ ਉਹ ਅਕਸਰ ਹੀ ਡਿਗਰੀਆਂ, ਅਹੁਦਿਆਂ ਅਤੇ ਨਾਮ ਕਮਾਉਣ ਦੀ ਅੰਨੀ ਦੌੜ ਵਿੱਚ ਪੈ ਕੇ ਆਪਣੇ ਇੱਕ ਵਿਸ਼ੇਸ ਦਾਇਰੇ ਵਿੱਚ ਹੀ ਸੀਮਿਤ ਹੋ ਜਾਂਦੇ ਹਨ ਅਤੇ ਆਪਣੇ ਇਸ ਗਿਆਨ ਨੂੰ ਸਮਾਜ ਵਿੱਚ ਸੰਚਾਰਿਤ ਕਰਨ ਦੀ ਕੋਈ ਕੋਸ਼ਿਸ ਨਹੀਂ ਕਰਦੇ। ਉਹਨਾਂ ਲਈ ਸਾਰੇ ਗਿਆਨ ਦਾ ਮੰਤਵ ਕੁਝ ਡਿਗਰੀਆਂ ਜਾ ਆਹੁਦੇ ਲੈਣਾ ਹੀ ਹੁੰਦਾ ਹੈ ਨਾ ਕਿ ਸਮਾਜ ਦੇ ਵਿਕਾਸ ਵਿੱਚ ਕੋਈ ਯੋਗਦਾਨ ਪਾਉਣਾ। ਅਜਿਹੇ ਵਿਅਕਤੀ ਆਪਣੇ ਲੋਕਾਂ ਨਾਲੋਂ ਮਾਨਸਿਕ ਤੇ ਸਭਿਆਚਾਰਕ ਤੌਰ ਤੇ ਨਿਖੜ ਜਾਂਦੇ ਹਨ ਜਦ ਕਿ ਆਮ ਲੋਕਾਂ ਤੱਕ ਗੱਲ ਪਹੁੰਚਾਣ ਲਈ ਇਹ ਜਰੂਰੀ ਹੈ ਕਿ ਗੱਲ ਉਹਨਾਂ ਦੇ ਪੱਧਰ ਨੂੰ ਧਿਆਨ ਵਿੱਚ ਰੱਖ ਕੇ ਕੀਤੀ ਜਾਵੇ ਅਤੇ ਇਹ ਕਾਰਜ ਅਜਿਹਾ ਲੇਖਕ ਹੀ ਕਰ ਸਕਦਾ ਹੈ ਜੋ ਲੋਕਾਂ ਨਾਲ ਹਰ ਪੱਧਰ ਤੇ ਜੁੜਿਆ ਹੋਵੇ।

ਸੋ ਇਸ ਦਿਸ਼ਾ ਵਿੱਚ, ਪੰਜਾਬੀ ਵਿੱਚ, ਜੋ ਵੀ ਕੋਸ਼ਿਸਾਂ ਕੀਤੀਆਂ ਜਾਂਦੀਆਂ ਹਨ ਸਾਡਾ ਉਸਨੂੰ ਜੀ ਆਇਆਂ ਆਖਣਾ ਬਣਦਾ ਹੈ। 1984 ਵਿੱਚ ਪ੍ਰਕਾਸ਼ਿਤ ਹੋਈ ਹਥਲੀ ਪੁਸਤਕ 'ਸਮਾਜ ਤੇ ਮਾਨਸਿਕ ਰੋਗ' ਵੀ ਇੱਕ ਅਜੇਹੀ ਹੀ ਪੁਸਤਕ ਹੈ ਜੋ ਇੱਕ ਮਾਹਿਰ ਵਲੋਂ ਆਮ ਲੋਕਾਂ ਲਈ ਲਿਖੀ ਗਈ ਹੈ।

ਇਸਦੇ ਪਹਿਲੇ ਭਾਗ ਵਿੱਚ ਸਪਸ਼ਟ ਕੀਤਾ ਗਿਆ ਹੈ ਕਿ ਸਰੀਰ, ਮਨ ਅਤੇ ਸਮਾਜ ਤਿੰਨੋ ਆਪਸ ਵਿੱਚ ਅੰਤਰ ਸ਼ਬੰਧਿਤ ਹਨ ਅਤੇ ਕਿਸੇ ਇੱਕ ਵਿੱਚ ਨੁਕਸ ਦਾ ਇਲਾਜ ਦੂਸਰਿਆਂ ਪੱਖਾਂ ਨੂੰ ਅਣਗੌਲਿਆਂ ਕਰਕੇ ਨਹੀਂ ਕੀਤਾ ਜਾ ਸਕਦਾ। ਅੱਜ ਜਦ ਸਾਨੂੰ ਹਰ ਵੱਖਰੀ ਵੱਖਰੀ ਬਿਮਾਰੀ ਲਈ ਵੱਖਰੇ ਮਾਹਿਰ ਡਾਕਟਰ ਮਿਲਦੇ ਹਨ ਤਾਂ ਇਸ ਮਾਹਿਰ ਲਹਿਰ ਬਾਰੇ ਟਿੱਪਣੀ ਕਰਦਾ ਹੋਇਆ ਲੇਖਕ ਲਿਖਦਾ ਹੈ 'ਮਾਹਿਰ ਹੋਣਾ ਕੋਈ ਬੁਰੀ ਗੱਲ ਨਹੀਂ ਪਰ ਆਪਣੇ ਆਪ ਨੂੰ ਦੂਜੇ ਹਿੱਸੇ ਤੋਂ ਤੋੜ ਲੈਣਾ, ਆਪਣੇ ਗਿਆਨ ਦਾ ਘੇਰਾ ਇੰਨਾ ਛੋਟਾ ਕਰ ਲੈਣਾ ਤੇ ਫਿਰ ਉਸੇ ਨਜ਼ਰ ਤੋਂ ਬਿਮਾਰੀ ਨੂੰ ਫੜਨਾਂ, ਕੋਈ ਫਾਇਦਾ ਨਹੀਂ ਪਹੁੰਚਾ ਸਕਦਾ। ਮਨ ਵੀ ਸਰੀਰ ਤੋਂ ਵੱਖਰਾ ਨਹੀਂ....... ਉਸੇ ਤਰ੍ਹਾਂ ਸਮਾਜ ਨੂੰ ਰੂਪ ਦੇਣ ਵਾਲਾ ਹੈ ਮਨੁੱਖ।

ਇਸ ਤੋਂ ਬਿਨਾਂ ਮਾਨਸਿਕ ਰੋਗਾਂ ਦੇ ਕਾਰਣਾਂ ਬਾਰੇ ਦੋ ਨਜ਼ਰੀਏ ਦਿੱਤੇ ਗਏ ਹਨ ਇੱਕ ਹੈ ਰਵਾਇਤੀ ਜਾਂ ਬੁਰਜੂਆ ਸਾਈਕੈਟਰੀ ਦਾ ਜਿਸ ਵਿੱਚ ਇਹਨਾਂ ਕਾਰਣਾਂ ਵਿਚ ਆਲੇ ਦੁਆਲੇ ਦੇ ਵਾਤਾਵਰਣ ਦੀ ਮਹੱਤਤਾ ਨੂੰ ਘਟਾ ਕੇ ਸਿਰਫ ਸਰੀਰ ਵਿੱਚ ਪੈਦਾ ਹੁੰਦੇ ਵਿਸ਼ੇਸ ਕੈਮੀਕਲਾਂ ਅਤੇ ਅਨੁਵੰਸ਼ਕਿਤਾ (Heredity) ਤੇ ਹੀ ਜ਼ੋਰ ਦਿੱਤਾ ਜਾਂਦਾ ਹੈ। ਦੂਸਰੇ ਨਜ਼ਰੀਏ ਵਿੱਚ ਮਾਨਸਿਕ ਰੋਗਾਂ ਨੂੰ ਸਮਾਜਿਕ ਹਾਲਤਾਂ ਦੇ ਸੰਦਰਭ ਵਿਚ ਰੱਖ ਕੇ ਵੇਖਿਆ ਗਿਆ ਹੈ।

ਅਗਲੇ ਭਾਗ 'ਸਮਾਜੀ ਸ਼ੋਸ਼ਣ ਅਤੇ ਮਨਸਿਕ ਰੋਗ' ਵਿੱਚ ਵਿਯੋਗ (alienation ਭਾਵ ਮਾਨਸਿਕ ਤੌਰ ਤੇ ਟੁੱਟਣਾ) ਬਾਰੇ ਲਿਖਿਆ ਗਿਆ ਹੈ ਕਿ ਇਸ ਪ੍ਰਬੰਧ ਹੇਠ ਐਲੀਨੇਸ਼ਨ ਪੈਦਾ ਹੁੰਦੀ ਹੈ ਅਤੇ ਐਲੀਨੇਸ਼ਨ ਤੋਂ ਮਾਨਸਿਕ ਤਣਾਅ। ਜੇ ਆਦਮੀ ਚੇਤਨ ਹੋਵੇ ਤਾਂ ਸ਼ੋਸਣ (ਲੁੱਟ ਖਸੁੱਟ) ਤੋਂ ਰੋਹ ਪੈਦਾ ਹੁੰਦਾ ਹੈ ਪਰ ਜੋ ਵਿਅਕਤੀ ਚੇਤਨ ਨਹੀਂ ਹੁੰਦਾ ਉਸ ਵਿੱਚ ਸ਼ੋਸਨ ਐਲੀਨੇਸ਼ਨ ਪੈਦਾ ਕਰਦਾ ਹੈ।

ਛੇਵੇਂ ਚੈਪਟਰ 'ਮਨ-ਮਾਹੌਲ ਅਤੇ ਸੁਭਾਅ' ਵਿੱਚ ਪ੍ਰਭਾਵਸ਼ਾਲੀ ਤਰੀਕੇ ਨਾਲ ਇਹ ਦਰਸਾਇਆ ਗਿਆ ਹੈ ਕਿ ਮਨੁੱਖ ਦਾ ਸੁਭਾਅ ਉਸਦੇ ਮਹੌਲ ਵਿਚੋਂ ਹੀ ਕਿਵੇਂ ਬਣਦਾ ਹੈ ਅਤੇ ਪੀੜੀ ਦਰ ਪੀੜ੍ਹੀ ਉਹਨਾਂ ਹੀ ਹਾਲਤਾਂ ਵਿੱਚ ਰਹਿਣ ਨਾਲ ਕਿਵੇਂ ਇਹ ਸੁਭਾਅ ਵਿੱਚ ਹੋਈਆਂ ਤਬਦੀਲੀਆਂ ਮਨੁੱਖ ਦੀਆਂ ਕੁਦਰਤੀ ਪ੍ਰਵਿਰਤੀਆਂ ਅਤੇ ਸੰਸਕਾਰਾਂ ਵਿੱਚ ਬਦਲ ਜਾਂਦੀਆਂ ਹਨ।

(ਬਾਕੀ ਸਫਾ 16 ਤੇ)

ਮਨੋਵਿਗਿਆਨਕ ਡਾ: ਸਿਆਮ ਸੁੰਦਰ ਦੀਪਤੀ ਨਾਲ

# ਮਾਨਸਿਕ ਰੋਗਾਂ ਬਾਰੇ ਇਕ ਮੁਲਾਕਾਤ

ਲਕਸ਼ਮੀ ਨਰਾਇਣ ਭੀਖੀ

ਡਾ: ਸਿਆਮ ਸੁੰਦਰ ਦੀਪਤੀ ਮੈਡੀਕਲ ਕਾਲਜ ਅੰਮ੍ਰਿਤਸਰ ਵਿਚ ਰਜਿਸਟਰਾਰ ਦੇ ਤੌਰ ਤੇ ਕੰਮ ਕਰ ਰਹੇ ਹਨ। ਡਾਕਟਰ ਹੋਣ ਦੇ ਨਾਲ ਨਾਲ ਉਹ ਕਵੀ ਤੇ ਕਹਾਣੀ-ਕਾਰ ਵੀ ਹਨ ਅਤੇ ਲੋਕ ਪੱਖੀ ਸਰਗਰਮੀਆਂ ਵਿਚ ਵੀ ਹਿੱਸਾ ਪਾਉਂਦੇ ਹਨ ਉਨਾਂ ਦੀ ਇਕ ਕਿਤਾਬ 'ਸਮਾਜ ਤੇ ਮਾਨ-ਸਿਕ ਰੋਗ' ਹੁਣ ਉਹ ਇਕ ਹੋਰ ਪੁਸਤਕ ਛਪਵਾਉਣ ਦੇ ਯਤਨ ਵਿਚ ਹਹ ਜਿਸ ਦਾ ਵਿਸ਼ਾ ਵਸਤੂ ਸਾਰੀਆਂ ਬਿਮਾਰੀਆਂ ਪਿੱਛੇ ਸਮਾਜਿਕ ਕਾਰਣ ਕੀ ਹਨ, ਇਸ ਨਾਲ ਸੰਬਧਿਤ ਹੋਵੇਗਾ। 20 ਸਤੰਬਰ ਨੂੰ ਉਨਾਂ ਨਾਲ ਮਾਨਸਿਕ ਰੋਗਾਂ ਦੇ ਵਿਸ਼ੇ ਤੇ ਕੁਝ ਗੱਲਬਾਤ ਇਸ ਤਰਾਂ ਹੋਈ।

ਸਵਾਲ ਡਾ: ਸਾਹਿਬ, ਅਜ ਕਲ ਮਾਨਸਿਕ ਰੋਗ ਕਾਫ਼ੀ ਵਧ ਰਹੇ ਹਨ। ਇਸਦੇ ਤੁਸੀਂ ਕੀ ਕਾਰਣ ਸਮਝਦੇ ਹੋ ?

ਜਵਾਬ : ਮਾਨਸਿਕ ਰੋਗ ਵਧਣ ਦਾ ਕਾਰਣ ਸਾਡਾ ਸਮਾਜ ਹੀ ਹੈ ਕਿਉਂਕਿ ਜਿਸ ਸਮੱਸਿਆ ਕਾਰਣ ਮਾਨਸਿਕ ਰੋਗ ਉਪਜਦਾ ਹੈ ਜਿਸ ਤਰਾਂ ਭੁੱਖਮਰੀ, ਗਰੀਬੀ, ਬੇਰੁਜਗਾਰੀ, ਸਮਾਜਿਕ ਗਿਰਾਵਟਾਂ ਅਣਸੱਭਿਅਕ ਰਵਾਇਤਾਂ, ਪਰਿਵਾਰਾਂ ਦਾ ਟੁੱਟਣਾ, ਰਿਸ਼ਤੇ ਖਿੰਡਣੇ, ਆਪਸੀ ਖਿੱਚੋਤਾਣ ਅਦਿ ਸਾਡੇ ਸਮਾਜ ਦੀ ਉਪਜ ਹੈ। ਇਸ ਘਟੀਆ ਮਾਹੌਲ ਚੋਂ ਵਿਅਕਤੀ ਪਾਗਲਪਣ ਦਾ ਸ਼ਿਕਾਰ ਹੋ ਜਾਂਦਾ ਹੈ। ਸਮਾਜਿਕ ਵਾਤਾਵਰਣ ਦਾ ਮਨੁੱਖਾਂ ਦੇ ਅਨੁਕੂਲ ਨਾ ਹੋਣ ਕਰਕੇ ਵੀ ਰੋਗਾਂ ਚ ਵਾਧਾ ਹੋਇਆ ਹੈ। ਅਸਲ ਕਾਰਣ ਇਹ ਹੈ ਕਿ ਜਦੋਂ ਬੰਦਾ ਆਪੇ ਤੋਂ ਟੁੱਟ ਜਾਵੇ, ਉਥੇ ਮਾਨਸਿਕ ਰੋਗ ਦੀ ਸ਼ੁਰੂਆਤ ਹੋ ਜਾਂਦੀ ਹੈ।

ਸਵਾਲ : ਰੋਗਾਂ ਦੇ ਸਮਾਜਿਕ ਕਾਰਣ ਕੀ ਹਨ ?

ਜਵਾਬ : ਜਦੋਂ ਮਨੁੱਖ ਨੂੰ ਸਕੂਲ, ਘਰ, ਆਲੇ ਦੁਆਲਿਉਂ ਰਾਜਸੀ ਪ੍ਰਬੰਧ ਤੇ ਹੋਰ ਅਨੇਕਾਂ ਅਦਾਰੇ ਪ੍ਰੇਰਨਾ ਨਹੀਂ ਦਿੰਦੇ ਤੇ ਸਰਮਾਏਦਾਰੀ ਸਿਸਟਮ ਵਿਅਕਤੀ ਨੂੰ ਉਸਦੀ ਹੋਂਦ ਦਾ ਫਤਵਾ ਨਹੀਂ ਦਿੰਦੇ, ਬਸ ਪੈਸੇ ਦੀ ਪਛਾਣ ਰਹਿ ਜਾਂਦੀ ਹੈ, ਬੰਦੇ ਦੀ ਕਦਰ ਘਟ ਜਾਂਦੀ ਹੈ ਤਾਂ ਮਾਨਸਿਕ ਰੋਗ ਵਧਣੇ ਸ਼ੁਰੂ ਹੋ ਜਾਂਦੇ ਹਨ। ਮਨੁੱਖ ਦੀ ਮਨੁੱਖਾਂ ਤੋਂ ਨੇੜਤਾ ਮਸ਼ੀਨੀ-ਕਰਣ ਕਰਕੇ ਵੀ ਘਟੀ ਹੈ ਕਿਉਂਕਿ ਮਨੁੱਖ ਵਾਲੇ ਕੰਮ ਮਸੀਨ ਤੋਂ ਲਏ ਜਾਂਦੇ ਹਨ ਜਿਸ ਤਰਾਂ ਕੰਪਿਊਟਰ ਨੇ ਮਨੁੱਖ ਨੂੰ ਕਈ ਥਾਵਾਂ ਤੋਂ ਵਾਂਝਾ ਕਰ ਦਿੱਤਾ ਹੈ। ਆਧੁਨਿਕ ਮਸ਼ੀਨਾਂ ਮਨੁੱਖ ਦੇ ਕੰਮਾਂ 'ਚ ਕਾਫ਼ੀ ਦਖਲ ਅੰਦਾਜ਼ੀ ਕੀਤੀ ਹੈ। ਮਸ਼ੀਨਰੀ ਕਰਕੇ ਮਨੁੱਖ ਦੀ ਪਹਿਚਾਣ ਘਟਦੀ ਜਾ ਰਹੀ ਹੈ 'ਇਨਾਂ ਉਲਝਨਾਂ ਕਰਕੇ ਮਾਨਸਿਕ ਰੋਗਾਂ ਦੀ ਗਤੀ ਤੇਜ਼ ਹੋਈ ਹੈ। ਨਵੀਆਂ ਚੀਜਾਂ ਵਸਤਾਂ ਹੋਂਦ 'ਚ ਆਉਣ ਨਾਲ ਘਰੇਲੂ ਲੋੜਾਂ ਵਧੀਆਂ ਹਨ ਘਰੇਲੂ ਤਣਾਅ, ਪਰਿਵਾਰਕ ਖਿੱਚੋਤਾਣ ਵੀ ਇਸ ਨਾਲ ਵਧੀ ਹੈ। ਮਾਨਸਿਕ ਵਖਰੇਵਾਂ, ਇਕ ਦੂਜੇ ਤੋਂ ਦੂਰ ਕਰਕੇ ਤਣਾਅ ਪੈਦਾ ਕਰਦਾ ਹੈ।

ਸਵਾਲ : ਲੋਕ ਮਾਨਸਿਕ ਰੋਗ ਹੋਣ ਤੇ ਸਾਧਾਂ, ਸੰਤਾਂ ਤੇ ਜੋਤਸ਼ੀਆਂ ਕੋਲ ਜਾਂਦੇ ਹਨ। ਕੀ ਮਾਨਸਿਕ ਰੋਗਾਂ ਪਿੱਛੇ ਕੋਈ ਗੈਬੀ ਸ਼ਕਤੀ ਹੁੰਦੀ ਹੈ ?

ਜਵਾਬ : ਮਾਨਸਿਕ ਰੋਗਾਂ ਪਿੱਛੇ ਕੋਈ ਗੈਬੀ ਸ਼ਕਤੀ ਨਹੀਂ ਹੈ। ਇਹ ਤਾਂ ਅਸਿਖਿਅਤ ਲੋਕਾਂ ਨੂੰ ਵਹਿਮਾਂ-ਭਰਮਾਂ ਵਿਚ ਪਾਉਣ ਵਾਲੀ ਚਾਲ ਹੈ। ਜੋ ਵਿਅਕਤੀ ਮਾਨਸਿਕ ਰੋਗੀ ਹੁੰਦਾ ਹੈ, ਉਹ ਉਹੀ ਕੁਝ ਬੋਲਦਾ ਜਾਂ ਦੇਖਦਾ ਹੁੰਦਾ ਹੈ ਜੋ ਉਸਨੇ ਦੇਖਿਆ ਜਾਂ ਸੁਣਿਆ ਹੁੰਦਾ ਹੈ। ਕਲਪਨਿਕ ਚੀਜ ਉਸਨੂੰ ਕੋਈ ਨਹੀਂ ਦਿਸਦੀ ਜੋ ਉਸਨੇ ਦੇਖੀ ਜਾਂ ਸੁਣੀ ਨਾ ਹੋਵੇ। ਕਿਸੇ ਰੂਹ ਦਾ ਅਸਰ ਵਿਅਕਤੀ ਤੇ ਉਦੋਂ ਪੈਂਦਾ ਹੈ ਜਦ ਰੋਗੀ ਕਿਸੇ ਨੂੰ ਜ਼ਿਆਦਾ ਪਿਆਰ ਜਾਂ ਬੇਹੱਦ ਨਫਰਤ ਕਰਦਾ ਹੋਵੇ। ਜਦ ਵਿਅਕਤੀ ਮਰੇ ਹੋਏ ਵਿਅਕਤੀ ਪ੍ਰਤੀ ਆਪਣੀ ਭਾਵਨਾ ਪੂਰੀ ਨਹੀਂ ਕਰ ਸਕਦਾ ਤਾਂ ਮਾਨਸਿਕ ਤਵਾਜਨ ਵਿਗੜਦਾ ਹੈ ਜਿਵੇਂ ਕਿਸੇ ਦਾ ਮਾਤਾ ਜਾਂ ਪਿਤਾ ਦਵਾਈ ਤੋਂ ਬਗੈਰ ਮਰ ਜਾਵੇ ਤਾਂ ਉਸਦਾ ਪੁੱਤਰ ਉਸ ਤੇ ਪਸ਼ਚਾਤਾਪ ਕਰਦਾ ਹੀ ਰਹੇਗਾ।

ਸਵਾਲ : ਜਿੰਨ ਅਤੇ ਭੂਤ ਵੀ ਕੋਈ ਆਪਣੀ ਹੋਂਦ ਰੱਖਦੇ ਹਨ ?



ਜਵਾਬ : ਭੂਤ ਦਾ ਮਤਲਬ ਹੈ (Past); ਬੀਤਿਆ ਹੋਇਆ ਸਮਾਂ। ਪਦਾਰਥਕ ਰੂਪ 'ਚ ਭੂਤਾਂ ਜਿਨ੍ਹਾਂ ਦੀ ਕੋਈ ਵੀ ਹੋਂਦ ਨਹੀਂ ਹੈ ਇਹ ਮਨੁੱਖ ਦਾ ਡਰ ਹੀ ਹੈ, ਜੋ ਭੂਤ ਅਤੇ ਜਿੰਨ ਬਣ ਜਾਂਦਾ ਹੈ। ਵੈਸੇ ਵੀ ਮਨੁੱਖ ਕਿਸੇ ਬੀਮਾਰੀ ਜਾਂ ਸਵਾਲ ਦਾ ਹੱਲ ਨਾ ਲੱਭ ਸਕੇ ਤਾਂ ਉਹ ਕਿਸੇ ਹੋਰ ਸ਼ਕਤੀ ਤੇ ਆਪਣੀ ਇਹ ਗੱਲ ਸੁੱਟ ਦਿੰਦਾ ਹੈ। ਜਦੋਂ ਕਿਸੇ ਵਿਅਕਤੀ ਦੇ ਮਗਰ ਉਸਦਾ ਪਿਛੋਕੜ ਲੱਗ ਜਾਵੇ ਤਾਂ ਉਹ ਉਸ ਵਿਅਕਤੀ ਲਈ ਭੂਤ ਸਾਬਤ ਹੁੰਦਾ ਹੈ ਪਰ ਇਹ ਉਸਦਾ ਪਿਛੋਕੜ ਹੀ ਮਨੁੱਖ ਨੂੰ ਡਰਾਉਂਦਾ ਹੈ। ਇਹ ਇਕ ਸਿੰਬਲ ਹੈ, ਭੂਤ ਵਾਲੀ ਕੋਈ ਗੱਲ ਨਹੀਂ। ਜਿੰਨ ਇਕ ਭਵਿੱਖ ਹੈ। ਭਵਿੱਖ ਦੀਆਂ ਸਮੱਸਿਆਵਾਂ ਤੇ ਲੋੜਾਂ ਵਧਣੀਆਂ ਹੀ ਹੁੰਦੀਆਂ ਹਨ। ਮਨੁੱਖ ਨੇ ਡਰ ਚੋਂ ਹੀ ਦੇਵੀ, ਦੇਵਤੇ, ਜਿੰਨ, ਭੂਤ, ਰੱਬ ਬਣਾ ਲਏ। ਹਰ ਇਕ ਨੇ ਆਪਣੀ ਕਲਪਨਾ ਅਨੁਸਾਰ ਰੱਬ ਦੀ ਸ਼ਕਲ ਘੜ ਲਈ ਜੇਕਰ ਹਾਥੀ ਨੂੰ ਰੱਬ ਦੀ ਸ਼ਕਲ ਬਣਾਉਣ ਲਈ ਆਖਿਆ ਜਾਵੇ ਤਾਂ ਉਹ ਆਪਣੇ ਵਰਗੀ ਜਾਂ ਆਪਣੀ ਕਿਸਮ ਦੇ ਜਾਨਵਰਾਂ ਵਰਗੀ ਬਣਾਏਗਾ।

ਸਵਾਲ : ਔਰਤਾਂ ਨੂੰ ਮਾਨਸਿਕ ਰੋਗ ਜ਼ਿਆਦਾ ਕਿਉਂ ਲਗਦੇ ਹਨ ?

ਜਵਾਬ : ਆਦਮੀ ਆਪਣੇ ਅੰਦਰੂਨੀ ਪ੍ਰਭਾਵ ਨੂੰ ਬੋਲਕੇ, ਤੁਰ ਫਿਰ ਕੇ, ਬਾਹਰ ਕੱਢ ਲੈਂਦਾ ਹੈ। ਗੱਪਾਂ ਮਾਰ ਕੇ, ਨਸ਼ਿਆਂ ਰਾਹੀਂ, ਸਿਨਮੇ ਦੇਖਕੇ ਵੱਖ-ਵੱਖ ਤਰੀਕਿਆਂ ਰਾਹੀਂ ਉਹ ਆਪਣੇ ਦੁੱਖ, ਤਕਲੀਫ ਨੂੰ ਹੌਲਾ ਕਰ ਲੈਂਦਾ ਹੈ। ਔਰਤ ਘਰ 'ਚ ਰਹਿੰਦੀ ਹੈ। ਅਕੇਵੇਂ ਭਰੇ ਵਾਤਾਵਰਣ ਤੋਂ ਕੁੜਦੀ ਖਿੱਝਦੀ ਰਹਿੰਦੀ ਹੈ। ਔਰਤ ਹਰ ਲੜਾਈ ਤੋਂ ਤੰਗ ਰਹਿੰਦੀ ਹੈ ਪਰ ਆਪਣਾ ਮਾਨਸਿਕ ਪ੍ਰਭਾਵ ਹੋਰ ਕਿਸੇ ਨੂੰ ਘੱਟ ਦੱਸਦੀ ਹੈ, ਘਿਰਣਾ ਭਰੇ ਮਾਹੌਲ ਤੋਂ ਅੱਕ ਜਾਂਦੀ ਹੈ। ਲੜਨ ਵਾਲੀਆਂ ਔਰਤਾਂ ਨੂੰ ਬਹੁਤ ਘੱਟ ਮਾਨਸਿਕ ਰੋਗ ਲੱਗਦਾ ਹੈ। ਜਦੋਂ ਕੋਈ ਮਨੁੱਖ ਜਾਂ ਔਰਤ ਅੰਦਰੋਂ ਅੰਦਰੀਂ ਘੁਟਦਾ ਰਹੇ ਤਾਂ ਮਾਨਸਿਕ ਰੋਗ ਬਣਦਾ ਹੈ। ਬਾਹਰ ਨਾ ਜਾਣਾ, ਵਿਕਾਰ ਇਛਾਵਾਂ ਨਾ ਪੂਰੀਆਂ ਹੋਣ ਤੇ ਵੀ ਇਸਤਰੀਆਂ 'ਚ ਰੋਗ ਵਧਦੇ ਹਨ। ਮਰਦ ਪਰਾਈ ਇਸਤਰੀ ਨਾਲ ਸੈਕਸ ਪੂਰਤੀ ਕਰ ਲੈਂਦਾ ਹੈ ਪਰ ਔਰਤ ਬੰਧਨ ਵਿਚ ਹੈ ਉਸਤੇ ਦੂਹਰੀ ਸੱਟ ਪੈਂਦੀ ਹੈ। ਮਰਦ ਪ੍ਰਧਾਨ ਸਮਾਜ 'ਚ ਇਹ ਵੱਡੀ ਪੱਧਰ ਤੇ ਵਾਪਰ ਰਿਹਾ ਹੈ।

ਸਵਾਲ : ਲੋਕ ਗਲਤ ਰਸਤਾ ਕਿਉਂ ਅਖਤਿਆਰ ਕਰਦੇ ਹਨ ?

ਜਵਾਬ : ਜਿੱਥੇ ਕਿਤੇ ਵੀ ਮਨੁੱਖ ਨਾਲ ਧੱਕਾ ਜਾਂ ਧੋਖਾ ਹੁੰਦਾ ਹੈ ਉਸਦਾ ਅਸਰ ਮਨੁੱਖ ਉੱਪਰ ਵੱਡੀ ਪੱਧਰ ਤੇ ਪੈਂਦਾ ਹੈ ਇਸ ਧੱਕੇ, ਧੋਖੇ ਤੋਂ ਅੱਕਿਆ ਮਨੁੱਖ ਜਾਂ ਤਾਂ ਬਗਾਵਤ ਕਰਦਾ ਹੈ ਜਾਂ ਫਿਰ ਮਾਯੂਸ ਹੁੰਦਾ ਹੈ। ਮਾਯੂਸੀ 'ਚ ਨਸ਼ਾ ਕਰਨਾ, ਫਿਲਮ ਦੇਖਣੀ, ਪਰਾਈ ਔਰਤ ਨਾਲ ਸੈਕਸ ਕਰਨਾ, ਚੋਰੀ ਕਰਨੀ, ਅਵਾਰਾਗਰਦੀ ਕਰਨੀ, ਕਿਸੇ ਗਲਤ ਲਹਿਰ ਵਿਚ ਸ਼ਾਮਲ ਹੋਣਾ, ਇਸ ਦੀ ਜੜ੍ਹ ਸਮਾਜਿਕ ਢਾਂਚਾ ਹੈ ਪਰ ਇੱਥੇ ਮਨੁੱਖ ਖੁਦ ਹੀ ਦੋਸ਼ੀ ਹੈ ਕਿਉਂਕਿ ਉਸ 'ਚ ਚੇਤਨਾ ਦੀ ਘਾਟ ਹੈ। ਮਨੁੱਖ ਹਮੇਸ਼ਾਂ ਆਪਣੀ ਸੰਤੁਸ਼ਟੀ ਲਈ ਰਾਹ ਲੱਭਦਾ ਹੈ ਪਰ ਸਹੀ ਸੇਧ ਨਹੀਂ ਘੜ ਸਕਦਾ ਜਾਂ ਲੱਭ ਨਹੀਂ ਸਕਦਾ। ਦੂਜੇ ਪਾਸੇ ਗਲਤ ਢੰਗ ਦਿਨੋ ਦਿਨ ਫੈਲ ਰਹੇ ਹਨ ਜਿਵੇਂ ਪੁਲਿਸ, ਫੌਜ਼, ਜੇਲਾਂ, ਅਦਾਲਤਾਂ, ਰਾਜਸੀ ਪ੍ਰਬੰਧ ਮਨੁੱਖ ਨਾਲ ਨਿਆਂ ਨਹੀਂ ਕਰਦਾ ਇਸ ਨਾਲ ਮਾਨਸਿਕ ਰੋਗ ਵੀ ਵਧਦੇ ਹਨ ਅਤੇ ਮਨੁੱਖ ਗਲਤ ਰਾਹ ਵੀ ਅਖਤਿਆਰ ਕਰਦਾ ਹੈ।

ਸਵਾਲ : ਅੱਜ ਕਲ ਸੈਕਸ ਨੂੰ ਵੱਡੀ ਪੱਧਰ ਤੇ ਉਤਸ਼ਾਹ ਦਿਤਾ ਜਾ ਰਿਹਾ ਹੈ ਫਿਲਮਾਂ, ਨਾਵਲਾਂ, ਇਸ਼ਤਿਹਾਰਾਂ ਨਾਟਕਾਂ, ਤੇ ਹੋਰ ਢੰਗ ਤਰੀਕਿਆਂ ਰਾਹੀਂ ਇਸਦੇ ਕੀ ਕਾਰਣ ਹਨ ?

ਜਵਾਬ : ਸਰਮਾਏਦਾਰੀ ਆਪਣੀ ਲੋੜ ਚੋਂ ਅਜਿਹੇ ਢੰਗ ਵਰਤਦੀ ਹੈ ਵੇਸ਼ਵਾ ਗਮਨੀ ਨੂੰ ਕਾਇਮ ਰੱਖਣਾ ਅਤੇ ਇਸਨੂੰ ਸਰੇਆਮ ਮਾਨਤਾ ਦੇਣੀ, ਅਣਮਨੁੱਖੀ ਕੰਮ ਦੀ ਜਾਣ ਬੁੱਝ ਕੇ ਨੁਮਾਇਸ਼ ਇਹ ਪ੍ਰਬੰਧ ਲਗਾ ਰਿਹਾ ਹੈ ਪਰ ਸੈਕਸ ਇਕ ਪ੍ਰਾਕ੍ਰਿਤਕ ਲੋੜ ਵੀ ਹੈ ਪਰ ਇਸ ਨੂੰ ਪ੍ਰਾਕ੍ਰਿਤਕ ਢੰਗ ਨਾਲ ਹੀ ਵਰਤਣਾ ਹੁੰਦਾ ਹੈ। ਮਨੁੱਖ 'ਚ ਇਸ ਪੱਖ ਤੋਂ ਦੂਜੇ ਜਾਨਵਰਾਂ ਪੰਛੀਆਂ ਨਾਲੋਂ ਲਿਆਕਤ ਹੈ ਜਿਸ ਤਰਾਂ ਮਨੁੱਖ ਨੂੰ ਜਿਉਂਦਾ ਰਹਿਣ ਲਈ ਰੋਟੀ ਦੀ ਜ਼ਰੂਰਤ ਹੈ ਉਸੇ ਤਰ੍ਹਾਂ ਆਪਣੇ ਆਪ ਨੂੰ ਅਗਾਂਹ ਤੋਰਨ ਲਈ ਪਰਿਵਾਰ ਅਤੇ ਸਮਾਜ ਦੇ ਵਿਕਾਸ ਲਈ ਸੈਕਸ ਦੀ ਜ਼ਰੂਰਤ ਵੀ ਹੈ ਇਸ ਨਾਲ ਪਰਿਵਾਰ ਹੋਂਦ 'ਚ ਆਉਂਦੇ ਹਨ ਤੇ ਸਮਾਜਿਕ ਵਿਕਾਸ ਦਾ ਰਾਹ ਪਰਤ ਦਰ ਪਰਤ ਚੱਲਦਾ ਹੀ ਰਹਿੰਦਾ ਹੈ।

ਸਵਾਲ : ਮਨੁੱਖ ਜਿਉਣ ਦੇ ਅਸਲੀ ਢੰਗਾਂ ਤੋਂ ਦੂਰ ਕਿਉਂ ਹੁੰਦੇ ਜਾ ਰਹੇ ਹਨ ? ਇਸ ਪਿੱਛੇ ਕਿਹੜੇ ਕਾਰਣ ਕੰਮ ਕਰਦੇ ਹਨ ?

ਜਵਾਬ : ਖਾਣ ਲਈ ਜਿਉਣਾ ਕਿ ਜਿਉਣ ਲਈ ਖਾਣਾ ਇਹ ਫਿਲਾਸਫੀ ਦਾ ਸਵਾਲ ਹੈ ਪਰ ਅਜੋਕਾ ਸਮਾਜ ਮਨੁੱਖਾਂ ਦਾ ਦਿਮਾਗ ਤਿਲਕਾ ਦਿੰਦਾ ਹੈ। ਉਹ ਔਰਤਾਂ ਦਾ ਪ੍ਰਚਾਰ ਕਰਕੇ ਸੈਕਸ ਬ੍ਰਿਤੀ ਪੈਦਾ ਕਰਦਾ ਹੈ। ਬੁਰਜੂਆ ਪ੍ਰਬੰਧ ਪੱਛਮੀ ਸਭਿਆਚਾਰ 'ਚ ਸਵਾਦ, ਪਹਿਰਾਵਾ, ਮਨੋਰੰਜਨ ਦਾ ਵੱਡੀ ਪੱਧਰ ਤੇ ਪ੍ਰਚਾਰ ਪ੍ਰਸਾਰ ਕਰਦਾ ਹੈ। ਫੈਸ਼ਨਾਂ ਤੇ ਸਵਾਦਾਂ 'ਚ ਮਨੁੱਖ ਆਪਣਾ ਸਾਰਾ ਟਾਈਮ ਖਰਚ ਕਰਦਾ ਹੈ। ਇਹ ਸਮਾਜ ਮਨੁੱਖ ਨੂੰ ਫਜ਼ੂਲ ਖਰਚੀ 'ਚ ਪਾਉਂਦਾ ਹੈ ਜਿਵੇਂ ਸੋਨਾ, ਚਾਂਦੀ, ਟੀ. ਵੀ. ਤੇ ਹੋਰ.ਨਿੱਤ ਦੇ ਸਮਾਨ ਤੇ ਹਥਿਆਰ ਆਦਿ ਦੀਆਂ ਖਾਹ-ਮਖਾਹ ਲੋੜਾਂ ਪੈਦਾ ਕੀਤੀਆਂ ਹਨ। ਬਿਨ੍ਹਾਂ ਬਾਹਰੀ ਚੀਜ਼ਾਂ ਤੋਂ ਮਨੁੱਖ ਅਸਲੀ ਖੁਸ਼ੀ ਪ੍ਰਾਪਤ ਨਹੀਂ ਕਰ ਸਕਦਾ। ਅਸਲੀ ਖੁਸ਼ੀ ਤਾਂ ਮਨੁੱਖ ਨੂੰ ਆਪਣੇ ਨਿੱਜੀ ਕੰਮ ਚੋਂ ਹੀ ਮਿਲ ਸਕਦੀ ਹੈ ਜਾਂ ਸਮਾਜ ਦੇ ਵਿਕਾਸ ਲਈ ਮਨੁੱਖ ਨਾਲ ਰਹਿ ਕੇ ਉਹ ਜੀਵਨ ਦੀ ਖੁਸ਼ੀ ਪਾ ਸਕਦਾ ਹੈ ਇਸ ਤਰ੍ਹਾਂ ਮਾਨਸਿਕ ਰੋਗਾਂ ਨੂੰ ਬੜੀ ਡੂੰਘੀ ਤਰ੍ਹਾਂ ਸਮਝਣ ਦੀ ਲੋੜ ਹੈ। ਇਹ ਸਭ ਕੁੱਝ ਸਮਝਣ ਨਾਲ ਮਨੁੱਖ ਇਨ੍ਹਾਂ ਬੀਮਾਰੀਆਂ ਤੇ ਰੋਕ ਲਾ ਸਕਦਾ ਹੈ। ਕੋਈ ਵੀ ਬੀਮਾਰੀ ਐਸੀ ਨਹੀਂ ਜਿਸਦਾ ਇਲਾਜ ਨਾ ਹੋਵੇ। ●

(ਬਾਕੀ ਸਫ਼ਾ 13 ਦੀ)

ਕੁਝ ਚੈਪਟਰਾਂ ਵਿੱਚ ਲੇਖਕ ਇੱਕ ਵਿਸ਼ੇ ਤੇ ਗੱਲ ਕਰਦਾ ਕਰਦਾ ਉਸ ਨਾਲ ਸਬੰਧਿਤ ਹੋਰ ਪੱਖਾਂ ਬਾਰੇ ਗੈਰ ਜਰੂਰੀ ਵਿਸਥਾਰ ਵਿਚ ਚਲਾ ਜਾਂਦਾ ਹੈ। ਜਿਵੇਂ ਪਾਗਲਪਣ ਸਖਸੀਅਤ ਦਾ ਦੂਹਰਾਪਣ ਹੈ ਜਿਸ ਵਿੱਚ ਮਨੁੱਖ ਆਲੇ ਦੁਆਲੇ ਨਾਲੋਂ ਟੁੱਟ ਕੇ ਕਾਲਪਨਿਕ ਜਗਤ ਵਿੱਚ ਚਲਾ ਜਾਂਦਾ ਹੈ, ਇਸਦੀ ਵਿਆਖਿਆ ਤੋਂ ਬਾਅਦ ਸ਼ਖਸ਼ੀਅਤ, ਵਸਤੂ ਅਤੇ ਤਜਰਬਾ ਆਦਿ ਦੇ ਸੰਕਲਪ ਨੂੰ ਸ਼ਪਸ਼ਟ ਕਰਨ ਦੇ ਚੱਕਰ ਵਿੱਚ ਵਿਸ਼ੇ ਦੀ ਇਕਾਗਰਤਾ ਭੰਗ ਹੋ ਜਾਂਦੀ ਹੈ ਅਤੇ ਪਾਠਕ ਉਲਝ ਜਾਂਦਾ ਹੈ।

ਇਸੇ ਤਰਾਂ ਵਿਚਲਿਤ ਸੁਭਾਅ ਵਾਲੇ ਚੈਪਟਰ ਵਿੱਚ ਲੇਖਕ ਦਸਣਾ ਤਾਂ ਇਹ ਚਾਹੁੰਦਾ ਹੈ ਕਿ ਜਦ ਆਦਮੀ ਨੂੰ ਆਪਣਾ ਮਿਥਿਆ ਟੀਚਾ ਪ੍ਰਾਪਤ ਨਹੀਂ ਹੁੰਦਾ ਉਹ ਕੁੰਠਾ ਭਾਵ (Frustration)ਦਾ ਸ਼ਿਕਾਰ ਹੋ ਜਾਂਦਾ ਹੈ ਇਸ ਫਰਸ਼ਟਰੇਸ਼ਨ ਵਿਚੋਂ ਉਹ ਦੋ ਤਰਾਂ ਦੀਆਂ ਕ੍ਰਿਆਵਾਂ ਕਰਦਾ ਹੈ, ਇੱਕ ਉਹ ਕ੍ਰਿਆਵਾਂ ਜਿੰਨਾਂ ਨੂੰ ਸਮਾਜ ਵਿੱਚ ਮਾਨਤਾ ਪ੍ਰਾਪਤ ਹੈ ਜਾਂ ਜੋ ਜਾਇਜ ਵਿਵਹਾਰ ਕਹੀਆਂ ਜਾ ਸਕਦੀਆਂ ਹਨ ਜਿਵੇਂ ਟੀਚੇ ਨੂੰ ਸੌਖਾ ਕਰ ਲੈਣਾ, ਟੀਚੇ ਨੂੰ ਬਦਲਣਾਂ, ਦਲੀਲਾਂ ਘੜਨੀਆਂ ਆਦਿ। ਦੂਸਰੀ ਤਰਾਂ ਦੀਆਂ ਕ੍ਰਿਆਵਾਂ ਵਿਚਿਲਤ ਵਿਵਹਾਰ ਦੇ ਦਾਇਰੇ ਵਿੱਚ ਆਂਉਦੀਆਂ ਹਨ ਅਤੇ ਜੋ ਵਿਅਕਤੀ ਨੂੰ ਮਾਨਸਿਕ ਰੋਗੀ ਦੀ ਸ਼੍ਰੇਣੀ ਵਿੱਚ ਲਿਜਾਂਦੀਆਂ ਹਨ ਜਿਵੇਂ ਭਰਮ ਪਾਲਣੇ, ਮਨੋਕਲਪਨਾ,ਦਮਨ, ਆਦਿ। ਪਰ ਇਹ ਦਸਣ ਤੋਂ ਪਹਿਲਾਂ ਲੇਖਕ, ਵਿਚਾਰ ਕਿਵੇਂ ਪੈਦਾ ਹੁੰਦੇ ਹਨ, ਇਨਾਂ ਦੀਆਂ ਕਿਸਮਾਂ ਅਤੇ ਸਚਾਈ ਕੀ ਹੈ ਆਦਿ ਬਾਰੇ ਬੋਲੋੜਾ ਲਿਖਕੇ ਉਲਝਾਉ ਪੈਦਾ ਕਰ ਦਿੰਦਾ ਹੈ। ਇਹਨਾਂ ਬਾਰੇ ਜਾਣਕਾਰੀ ਵੱਖਰੇ ਚੈਪਟਰ ਵਿਚ ਦਿੱਤੀ ਜਾ ਸਕਦੀ ਸੀ। ਇਸ ਤਰਾਂ ਹੋਰ ਵੀ ਕਈ ਥਾਂਈ ਵਿਸ਼ੇ ਦੀ ਇਕਾਗਰਤਾ ਭੰਗ ਹੋਈ ਹੈ। ਕਿਹਾ ਜਾ ਸਕਦਾ ਹੈ ਕਿ ਕਿਤਾਬ ਨੂੰ ਠੀਕ ਢੰਗ ਨਾਲ ਸੰਪਾਦਿਤ ਕਰਨ ਦੀ ਘਾਟ ਹੈ। ਇਸੇ ਤਰਾਂ ਲੇਖਕ ਵਲੋਂ ਅਣਜਾਣੇ ਤੌਰ ਤੇ ਕੁਝ ਗੂੜ੍ਹ ਅਤੇ ਹਿੰਦੀਨੁਮਾ ਸ਼ਬਦ ਵਰਤੇ ਗਏ ਹਨ ਜਿੰਨ੍ਹਾਂ ਦੀ ਜਗਾ ਪੰਜਾਬੀ ਦੇ ਸੌਖੇ ਸ਼ਬਦ ਅਸਾਨੀ ਨਾਲ ਦਿਤੇ ਜਾ ਸਕਦੇ ਸਨ ਜਿਵੇਂ ਨਿਸ਼ਕਰਸ਼ (ਸਿੱਟਾ) ਮੂਲਭੂਤ (ਬੁਨਿਆਦੀ) ਸਮਾਧਾਨ (ਹੱਲ) ਵਿਅਕਤੀਤਵ (ਸ਼ਖਸ਼ੀਅਤ) ਅਸਤਿਤਵ (ਹੋਂਦ) ਅਸਮਾਨਯ (ਅਸਾਧਾਰਣ) ਆਦਿ। ਅਜਿਹੇ ਸ਼ਬਦ ਆਉਣ ਪਿਛੇ ਲੇਖਕ ਦਾ ਆਪਣਾ ਸਭਿਆਚਾਰਕ ਪਿਛੋਕੜ ਵੀ ਕਾਰਣ ਹੋ ਸਕਦਾ ਹੈ।

ਫਿਰ ਵੀ ਜਿਸ ਦ੍ਰਿਸ਼ਟੀਕੋਣ ਤੋਂ ਇਹ ਪੁਸਤਕ ਲਿਖੀ ਗਈ ਹੈ ਅਤੇ ਜਿਸ ਤਰਾਂ ਬਹੁਤ ਸਾਰੀਆਂ ਕਹਾਣੀਆਂ ਅਤੇ ਟੋਟਕੇ ਦੇਕੇ ਗੱਲ ਨੂੰ ਸਮਝਾਉਣ ਦੀ ਕੋਸ਼ਿਸ ਕੀਤੀ ਗਈ ਹੈ ਇਹ ਸਚਮੁੱਚ ਹੀ ਸ਼ਲਾਘਾਯੋਗ ਹੈ।

–ਰਾਜਪਾਲ ਸਿੰਘ



# ਮੁੰਡਾ ਜਾਂ ਕੁੜੀ ਹੋਣ ਨੂੰ ਕੰਟਰੋਲ ਕਰਨ ਬਾਰੇ

[ਵਿਗਿਆਨਿਕ ਵਿਚਾਰ ਦੇ ਜੁਲਾਈ ਅੰਕ ਵਿਚ ਮੁੰਡੇ/ਕੁੜੀਆਂ ਸਿਰਲੇਖ ਹੇਠ ਇਕ ਲੇਖ ਪ੍ਰਕਾਸ਼ਿਤ ਹੋਇਆ ਸੀ ਜਿਸ ਵਿਚ ਬੱਚੇ ਦਾ ਸੈਕਸ ਕਿਵੇਂ ਨਿਰਧਾਰਿਤ ਹੁੰਦਾ ਹੈ ਇਸਦਾ ਵਿਗਿਆਨਕ ਆਧਾਰ ਦਸਦਿਆਂ ਹੋਇਆਂ ਇਹ ਸਿੱਟਾ ਕਢਿਆ ਗਿਆ ਸੀ ਕਿ ਹਰ ਵੇਰ ਮੁੰਡਾ ਜਾਂ ਕੁੜੀ ਹੋਣ ਦੇ ਚਾਂਸ ਅੱਧੋ-ਅੱਧ ਹੁੰਦੇ ਹਨ ਅਤੇ ਇਸਨੂੰ ਕੰਟਰੋਲ ਕਰਨਾ, ਅੱਜ ਤੀਕ ਹੋਈ ਖੋਜ ਮੁਤਾਬਿਕ ਤਾਂ ਮਨੁੱਖ ਦੇ ਵੱਸ ਵਿਚ ਨਹੀਂ ਹੈ। ਇਸ ਸਬੰਧ ਵਿਚ ਹੁਣ ਸਾਨੂੰ ਪੱਛਮੀ ਜਰਮਨੀ ਤੋਂ ਸਾਡੇ ਇਕ ਪਾਠਕ ਬਿੰਦਰ ਸਿੰਘ ਵਲੋਂ ਖਤ ਪ੍ਰਾਪਤ ਹੋਇਆ ਜਿਸ ਵਿਚ ਉਹਨਾਂ ਯੋਰਪ ਵਿਚ ਹੋਈ ਕੋਈ ਨਵੀਂ ਖੋਜ ਦਾ ਹਵਾਲਾ ਦਿੰਦੇ ਹੋਏ ਇਸਨੂੰ ਕੰਟਰੋਲ ਕਰਨ ਦੀ ਸੰਭਾਵਨਾ ਬਾਰੇ ਕੁਝ ਜਾਣਕਾਰੀ ਸਾਂਝੀ ਕੀਤੀ ਹੈ। ਅਸੀਂ ਇਸ ਖਤ ਵਿਚਲੀ ਜਾਣਕਾਰੀ ਨੂੰ ਪਾਠਕਾਂ ਲਈ ਬਗੈਰ ਕਿਸੇ ਟਿੱਪਣੀ ਤੋਂ ਪੇਸ਼ ਕਰ ਰਹੇ ਹਾਂ ਕਿਉਂਕਿ ਜਿੰਨੀ ਕੁ ਜਾਣਕਾਰੀ ਸਾਨੂੰ ਪ੍ਰਾਪਤ ਹੈ ਉਹ ਤਾਂ ਉਸ ਲੇਖ ਵਿਚ ਸਾਂਝੀ ਕੀਤੀ ਹੀ ਗਈ ਜੇ ਕੋਈ ਹੋਰ ਪਾਠਕ ਇਸ ਨਵੀਂ ਜਾਣਕਾਰੀ ਬਾਰੇ ਕੋਈ ਟਿੱਪਣੀ ਜਾਂ ਵਿਚਾਰ ਸਾਂਝੇ ਕਰਨਾ ਚਾਹਵੇ ਤਾਂ ਉਹ ਜਰੂਰ ਸਾਨੂੰ ਖਤ ਰਾਹੀਂ ਭੇਜੇ। –ਸੰਪਾਦਕ]

ਤੁਹਾਡਾ ਜੁਲਾਈ ਅੰਕ ਕਾਫੀ ਜਾਣਕਾਰੀ ਭਰਪੂਰ ਸੀ ਖਾਸ ਕਰਕੇ ਤੁਹਾਡਾ ਲਿਖਿਆ ਆਰਟੀਕਲ ਮੁੰਡੇ/ਕੁੜੀਆਂ ਪੜ੍ਹਕੇ ਬਹੁਤ ਹੀ ਖੁਸ਼ੀ ਹੋਈ ਕਿ ਤੁਸੀਂ ਕੁਦਰਤੀ ਅਸੂਲ ਨੂੰ ਵਿਗਿਆਨਕ ਸੋਚ ਨਾਲ ਬਹੁਤ ਹੀ ਸੌਖੀ ਭਾਸ਼ਾ ਵਿਚ ਸਮਝਾਉਣ ਦੀ ਹਿੰਮਤ ਕੀਤੀ ਹੈ। ਪਰ ਮੇਰੇ ਵਿਚਾਰ ਵਿਚ ਤੁਹਾਡੇ ਲਿਖੇ ਆਰਟੀਕਲ ਤੋਂ ਅਖੀਰ ਵਿਚ ਜਾਕੇ ਕੁਝ ਵਖਰੇ ਹਨ ਜੋ ਮੈਂ ਸਮਝਾਉਣ ਦੀ ਕੋਸ਼ਿਸ ਰਿਹਾ ਹਾਂ।

ਇਥੇ ਯੋਰਪ ਵਿਚ ਵਿਗਿਆਨ ਨੇ ਬਹੁਤ ਤਰੱਕੀ ਕੀਤੀ ਹੈ ਲੋਕਾਂ ਨੂੰ ਟੈਲੀਵੀਯਨ ਉਪਰ ਰਮਾਇਣ ਜਾਂ ਧਾਰਮਿਕ ਫਿਲਮਾਂ ਦਿਖਾਉਣ ਦੀ ਬਜਾਏ ਵਿਗਿਆਨ ਅਤੇ ਟੈਕਨਾਲੋਜੀ, ਟਰੈਫਿਕ ਸਿਸਟਮ, ਅਧਿਕਾਰ ਅਤੇ ਫ਼ਰਜ਼ ਆਦਿ ਵਿਸ਼ਿਆਂ ਬਾਰੇ ਸੈਂਕੜੇ ਹੀ ਪ੍ਰੋਗਰਾਮ ਹਨ ਜੋ ਆਮ ਲੋਕਾਂ ਦੀ ਜਾਣਕਾਰੀ ਵਿਚ ਵਾਧਾ ਕਰਦੇ ਹਨ।

ਉਂਜ ਤਾਂ ਪੱਛਮੀ ਜ਼ਰਮਨੀ ਵਿਚ ਅਜਿਹੀ ਕੋਈ ਬਿਮਾਰੀ ਨਹੀਂ ਕਿ ਮੁੰਡਾ ਹੋਏ ਤੋਂ ਸਾਰੇ ਖੁਸ਼ੀਆਂ ਮਨਾਉਣ ਅਤੇ ਕੁੜੀ ਹੋਣ ਤੇ ਸਭ ਦੇ ਪਿੱਸੂ ਪੈ ਜਾਣ। ਹਰ ਕੋਈ ਇਹੀ ਚਾਹੁੰਦਾ ਹੈ ਕਿ ਮੁੰਡਾ ਜਾਂ ਕੁੜੀ ਜੋ ਵੀ ਬੱਚਾ ਹੋਵੇ ਉਹ ਹਰ ਪਖੋਂ ਪੂਰੀ ਤਰਾਂ ਤੰਦਰੁਸਤ ਹੋਵੇ। ਪਰ ਫਿਰ ਵੀ ਉਤਪਤੀ ਵਿਗਿਆਨ Genetics ਦੇ ਖੇਤਰ ਵਿਚ ਇਥੇ ਕਾਫੀ ਤਜਰਬੇ ਕੀਤੇ ਜਾਂਦੇ ਹਨ। ਹਾਲੈਂਡ ਦੀ ਲਬਾਰਟਰੀਜ਼ ਵਿਚ ਇਹ ਤਜਰਬੇ ਇਥੋਂ ਤਕ ਤਰੱਕੀ ਕਰ ਗਏ ਹਨ ਕਿ ਕੋਈ ਕਿਸਾਨ ਇਕ ਵੱਛਾ ਚਾਹੁੰਦਾ ਹੈ ਅਤੇ ਦੋ ਵੱਛੀਆਂ ਤਾਂ ਉਸਦੇ ਆਰਡਰ ਮੁਤਬਿਕ ਹੀ ਤਿੰਨ ਵੱਛੇ ਵੱਛੀਆਂ ਗਊ ਦੇ ਪੇਟੋਂ ਜਨਮ ਲੈਣਗੀਆਂ। ਕਿਸਾਨ ਇਹ ਵੀ ਆਰਡਰ ਦੇ ਸਕਦਾ ਹੈ ਕਿ ਵੱਛੇ ਦੇ ਕੋਈ ਡੱਬ ਨਾ ਹੋਵੇ ਜਾਂ ਵੱਛੀਆਂ ਇਸ-ਇਸ ਤਰਾਂ ਦੀਆਂ ਹੋਣ ਆਦਿ।

ਇਸੇ ਤਰਾਂ ਮੇਰੇ ਖਿਆਲ ਅਤੇ ਜਾਣਕਾਰੀ ਮੁਤਾਬਿਕ 99% ਇਹ ਬੰਦੇ ਦੇ ਆਪਣੇ ਹੱਥ ਹੈ ਕਿ ਉਹ ਇਹ ਚੋਣ ਕਰ ਸਕੇ ਕਿ ਮੁੰਡਾ ਹੋਵੇ ਜਾਂ ਕੁੜੀ। ਇਥੇ ਜਰਮਨੀ ਵਿਚ ਇਸ ਤਰਾਂ ਦਾ ਲਿਟਰੇਚਰ ਛਾਪਣਾ ਮਨਾਂ ਹੈ ਨਹੀਂ ਤਾਂ ਮੈਂ ਤੁਹਾਨੂੰ ਛਪਿਆ ਛਪਾਇਆ ਲਿਟਰੇਚਰ ਭੇਜ ਸਕਦਾ ਸੀ ਫਿਰ ਵੀ ਮੇਰੇ ਤਿੰਨ ਚਾਰ ਜਰਮਨ ਡਾਕਟਰ ਦੋਸਤ ਹਨ ਜੋ ਲੜਕਾ ਜਾਂ ਲੜਕੀ ਹੋਣ ਬਾਰੇ ਆਪਣੇ ਵਿਚਾਰ ਇਸ ਤਰਾਂ ਦਸਦੇ ਹਨ।

★ ਕਰੋਮੋਸੋਮ ਵਾਲਾ ਸ਼ੁਕਰਾਣੂ ਜਿਸਦੇ ਮੇਲ ਨਾਲ ਲੜਕੀ ਪੈਦਾ ਹੁੰਦੀ ਹੈ ਸੁਸਤ ਪ੍ਰੰਤੂ ਲੰਬਾ ਸਮਾਂ ਜਿਉਂਦੇ ਰਹਿਣ ਵਾਲਾ ਹੁੰਦਾ ਹੈ ਜਦ ਕਿ Y ਕਰੋਮੋਸੋਮ ਵਾਲਾ ਸ਼ੁਕਰਾਣੂ ਜਿਸ਼ਦੇ ਮੇਲ ਨਾਲ ਲੜਕਾ ਪੈਦਾ ਹੁੰਦਾ ਹੈ ਤੇਜ ਪਰ ਛੇਤੀ ਮਰ ਜਾਂਦਾ ਹੈ। ਜਿਸ਼ਤੋਂ ਇਹ ਸਿੱਟਾ ਨਿਕਲਦਾ ਹੈ ਕਿ ਔਰਤ ਦੇ ਬੀਜ ਅੰਡ ਬੱਚੇ ਦਾਨੀ ਵਿਚ ਪਹੁੰਚਣ ਅਤੇ ਆਦਮੀ ਵਲੋਂ ਸ਼ੁਕਰਾਣੂ ਉਥੇ ਪਹੁੰਚਣ ਦਾ ਸਮਾਂ ਕਿੰਨਾਂ ਨੇੜੇ ਨੇੜੇ ਹੋਵੇਗਾ ਉਨਾਂ ਮੁੰਡਾ ਹੋਣ ਦਾ ਚਾਨਸ ਵਧ ਹੋਵੇਗਾ ਕਿਉਂਕਿ Y ਕਰੋਮੋਸੋਮ ਵਾਲਾ ਸ਼ੁਕਰਾਣੂ ਵਧੇਰੇ ਤੇਜ (active) ਹੁੰਦਾ ਹੈ। ਮਤਲਬ ਕਿ ਜੇ ਸੰਭੋਗ ਕ੍ਰਿਆ ਉਸ ਵਕਤ ਹੋਵੇ ਜਿਸ ਘੰਟੇ ਬੀਜ ਅੰਡ (Ovum) ਬੱਚੇਦਾਨੀ ਵਿਚ ਪਹੁੰਚਦਾ ਹੈ ਤਾਂ 99% ਮੁੰਡਾ ਹੋਵੇਗਾ ਜਿੰਨਾਂ ਇਹ ਸਮਾਂ ਦੂਰ ਹੋਵੇਗਾ ਉਨੇ ਹੀ ਕੁੜੀ ਦੇ ਚਾਨਸ ਵਧਦੇ ਹਨ ਕਿਉਂ ਕਿ X ਕਰੋਮੋਸੋਮ ਵਾਲਾ ਸ਼ੁਕਰਾਣੂ ਹੀ ਵਧੇਰੇ ਸਮਾਂ ਜਿੰਦਾ ਰਹਿੰਦਾ ਹੈ। ਟੈਮਪਰੇਚਰ ਮਿਣਕੇ ਜਾਂ ਪਿਸਾਬ ਟੈਸਟ ਕਰਨ ਨਾਲ ਉਹ ਘੰਟਾ ਕਢਿਆ ਜਾ ਸਕਦਾ ਹੈ। ਜਦ ਬੀਜ-ਅੰਡ ਬੱਚੇਦਾਨੀ ਵਿਚ ਆਉਂਦਾ ਹੈ।

–ਬਿੰਦਰ ਸਿੰਘ ਭੁਲਰ
ਬ੍ਰੀਮਣ (ਪੱਛਮੀ ਜਰਮਨੀ) ●

# ਸਰਗਰਮੀਆਂ

ਪਿੰਡ ਕੁਹਾੜਿਆਂ ਵਾਲੀ ਤਹਿਸੀਲ ਫਾਜ਼ਿਲਕਾ ਵਿਚ ਇਕ ਗੰਭੀਰ ਰੂਪ ਧਾਰਨ ਕਰ ਚੁੱਕੇ ਮਾਨਸਿਕ ਰੋਗੀ ਵਿਅਕਤੀ ਦੇ ਸਫਲ ਵਿਗਿਆਨਕ ਹੱਲ ਤੋਂ ਬਾਅਦ ਪਿੰਡ ਵਾਸੀਆਂ ਦੇ ਸੱਦੇ ਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਲੱਖੇਵਾਲੀ ਇਕਾਈ ਵਲੋਂ ਲੋਕਾਂ ਨੂੰ ਵਹਿਮਾਂ-ਭਰਮਾਂ ਤੋਂ ਮੁਕਤ ਕਰਵਾਉਣ ਤੇ ਵਿਗਿਆਨਕ ਸੂਝ ਦੇ ਪ੍ਰਚਾਰ ਲਈ ਇਸ ਪਿਡ 'ਚ 'ਮੈਜਿਕ-ਸ਼ੋਅ' ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਤਰਕਸ਼ੀਲ ਮੈਂਬਰਾਂ ਸ੍ਰੀ ਕੇ.ਸੀ. ਰੁਪਾਣਾ,ਸ੍ਰੀ ਜਸਵਿੰਦਰ ਸਿੰਘ, ਸ੍ਰੀ ਸੁਖਦੇਵ ਸਿੰਘ ਤੇ ਸ੍ਰੀ ਕਸ਼ਮੀਰੀ ਲਾਲ ਨੇ ਮੂੰਹ 'ਚੋਂ ਫੁੱਲ ਕੱਢਣਾ, ਅੰਡਾ ਗਾਇਬ ਕਰਨਾ, ਦੁੱਧ ਗਾਇਬ ਕਰਨਾ, ਖਾਲੀ ਸਲੇਟਾਂ ਤੇ ਆਪਣੇ ਆਪ ਲਿਖਿਆ ਜਾਣਾ, ਖਾਲੀ ਡੱਬੇ 'ਚੋਂ ਅੰਡੇ ਬਣਾਉਣਾ, ਦੁੱਧ ਪੈਦਾ ਕਰਨਾ ਆਦਿ ਅਨੇਕਾਂ ਹੱਥ ਦੀ ਸਫ਼ਾਈ ਨਾਲ ਸਬੰਧਤ ਟਰਿੱਕ ਪੇਸ਼ ਕਰਕੇ ਸਰੋਤਿਆਂ ਨੂੰ ਬਹੁਤ ਪ੍ਰਭਾਵਿਤ ਕੀਤਾ। ਮੈਜਿਕ ਟਰਿੱਕਾਂ ਦੇ ਦਰਮਿਆਨ ਸ੍ਰੀ ਕ੍ਰਿਸ਼ਨ ਚੰਦ ਤੇ ਜਸਵਿੰਦਰ ਸਿੰਘ ਨੇ ਉਸਾਰੂ ਗੀਤਾਂ ਨਾਲ ਲੋਕਾਂ ਦੇ ਮਨਾਂ ਨੂੰ ਟੁੰਭਿਆ। ਤਰਕਸ਼ੀਲਾਂ ਨੇ ਇਹ ਸਪੱਸ਼ਟ ਕੀਤਾ ਕਿ ਜਾਦੂ ਇਕ ਕਲਾ ਹੈ ਤੇ ਇਸ ਦੇ ਪਿੱਛੇ ਕਿਸੇ 'ਦੈਵੀ ਸ਼ਕਤੀ' ਦਾ ਕੋਈ ਹੱਥ ਨਹੀਂ ਹੈ। ਇਸ ਪ੍ਰੋਗਰਾਮ ਦੇ ਇਕ ਹਿੱਸੇ 'ਚ ਤਰਕਸ਼ੀਲ ਆਗੂਆਂ ਸ੍ਰੀ ਮਲਕੀਤ ਸਿੰਘ ਨਥਾਣਾ ਤੇ ਸ੍ਰੀ ਰਾਮ ਸਵਰਨ ਸਿੰਘ ਨੇ ਤਰਕਸ਼ੀਲ ਸੁਸਾਇਟੀ ਦੇ ਉਦੇਸ਼, ਕਾਰਜ ਤੇ ਮਾਨਸਿਕ ਰੋਗਾਂ, ਵਹਿਮਾਂ-ਭਰਮਾਂ ਬਾਰੇ ਸਰੋਤਿਆਂ ਨੂੰ ਵਿਸਥਾਰ ਨਾਲ ਜਾਣਕਾਰੀ ਦਿਤੀ, ਉਹਨਾਂ ਦਸਿਆ ਕਿ ਲੋਕਾਂ ਨੂੰ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸ਼ਾਂ ਤੇ ਹੋਰ ਕਰਮਾਂ-ਕਾਂਡਾਂ 'ਚੋਂ ਕੱਢ ਕੇ ਉਹਨਾਂ ਨੂੰ ਵਿਗਿਆਨਕ ਲੀਹਾਂ ਤੇ ਤੋਰਨਾ ਹੀ ਤਰਕਸ਼ੀਲ ਸੁਸਾਇਟੀ ਦਾ ਉਦੇਸ਼ ਹੈ। ਮਾਨਸਿਕ ਰੋਗਾਂ ਬਾਰੇ ਚਰਚਾ ਕਰਦੇ ਹੋਏ ਉਹਨਾਂ ਸਪਸ਼ਟ ਕੀਤਾ ਕਿ ਭੂਤਾਂ-ਪ੍ਰੇਤਾਂ ਨਾਲ ਸਬੰਧਿਤ ਘਟਨਾਵਾਂ ਤੇ ਹੋਰ ਰਹਸਮਈ ਵਰਤਾਰਿਆਂ ਲਈ ਅਜੋਕੇ ਸਮਾਜ ਦੀਆਂ ਗਲਤ ਕਦਰਾਂ ਕੀਮਤਾਂ ਤੇ ਅਜੋਕਾ ਨਿਜ਼ਾਮ ਹੀ ਮੁੱਖ ਰੂਪ 'ਚ ਜ਼ੁੰਮੇਵਾਰ ਹੈ। ਤਰਕਸ਼ੀਲਾਂ ਕੋਲ ਮਾਨਸਿਕ ਰੋਗੀਆਂ ਤੇ ਲੋਕਾਂ ਦੀਆਂ ਹੋਰ ਮੁਸ਼ਕਲਾਂ ਦਾ ਸਥਾਈ ਹੱਲ ਨਹੀਂ ਹੈ ਸਗੋਂ ਅਜੋਕੇ ਸਮਾਜ 'ਚ ਲਿਆਂਦੀ ਤਬਦੀਲੀ ਹੀ ਅਜਿਹੇ ਮਾਨਸਿਕ ਰੋਗਾਂ ਦਾ ਅੰਤ ਤੇ ਸਭ ਲਈ ਚੰਗੇ ਦਿਨ ਲਿਆ ਸਕਦੀ ਹੈ। ਸਮਾਜ 'ਚ ਫੈਲੇ ਵਹਿਮਾਂ ਭਰਮਾਂ, ਬਿੱਲੀ ਦਾ ਰਾਹ ਕੱਟਣਾ, ਖਾਲੀ ਘੜਾ ਮੱਥੇ ਲੱਗਣਾ, ਨਿੱਛ ਆਉਣੀ, ਨੰਬਰਦਾਰ ਮੱਥੇ ਲਗਣਾ ਤੇ ਮੁਰਦਿਆਂ ਦੀ ਲੱਸੀ ਪਾਉਣਾ ਆਦਿ ਦੀ ਤਰਕ ਦੀ ਕਸਵੱਟੀ ਤੇ ਪਰਖ ਕਰਦਿਆਂ ਉਹਨਾਂ ਸਮੂਹ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਅਜਿਹੇ ਬੇਹੂਦਾ ਵਹਿਮਾਂ-ਭਰਮਾਂ ਨੂੰ ਦੁਰਕਾਰਦੇ ਹੋਏ ਵਿਗਿਆਨਕ ਸਮਝ ਦੇ ਧਾਰਨੀ ਬਣਨ। ਤਰਕਸ਼ੀਲ ਆਗੂਆਂ ਨੇ ਰੇਡੀਓ ਤੇ ਟੀ. ਵੀ. ਦੁਆਰਾ ਪੇਸ਼ ਕੀਤੇ ਅੰਧ ਵਿਸ਼ਵਾਸ਼ੀ ਤੇ ਧਾਰਮਿਕ ਮੂਲਵਾਦ 'ਚ ਗੜੁੱਚ ਪ੍ਰੋਗਰਾਮਾਂ ਦੀ ਸਖਤ ਸ਼ਬਦਾਂ 'ਚ ਨਿਖੇਧੀ ਕਰਦੇ ਹੋਏ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਅੰਧ-ਵਿਸ਼ਵਾਸ਼ੀ ਤੇ ਪਿਛਾਂਹਖਿਚੂ ਪ੍ਰੋਗਰਾਮਾਂ ਦੀ ਖ਼ਤਾਂ ਰਾਹੀਂ ਤੇ ਜਨਤਕ ਰੂਪ 'ਚ ਨਿਖੇਧੀ ਕਰਨ। ਉਹਨਾਂ ਅਜ਼ੋਕੇ ਸਮੇਂ 'ਚ ਗਰਭ-ਅੰਦਰ ਹੀ 'ਮੁੰਡਾ ਜਾਂ ਕੁੜੀ' ਟੈਸਟ ਕਰਕੇ ਵਿਗਿਆਨ ਦੀ ਦੁਰਵਰਤੋਂ ਕਰ ਰਹੇ ਕੁਝ ਮਨੁਖਤਾ ਦੋਖੀ ਲੋਕਾਂ ਦੀ ਸਖ਼ਤ ਸ਼ਬਦਾਂ 'ਚ ਨਿਖੇਧੀ ਕਰਦੇ ਹੋਏ ਸਮੂਹ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਮਨੁੱਖਤਾ ਦੇ ਮੱਥੇ ਲੱਗੇ ਇਸ ਕਲੰਕ ਨੂੰ ਧੋਣ ਖਾਤਿਰ ਹੋਰ ਜਮਹੂਰੀ ਜਥੇਬੰਦੀਆਂ ਦਾ ਸਾਥ ਦਿੰਦੇ ਹੋਏ ਅਜਿਹੀਆਂ 'ਮਨੁੱਖਤਾ ਦੋਖੀ ਦੁਕਾਨਾਂ' ਬੰਦ ਕਰਵਾਉਣ ਲਈ ਸਰਕਾਰ ਤੇ ਦਬਾਅ ਪਾਉਣ। ਤਰਕਸ਼ੀਲਾਂ ਵਲੋਂ ਪੇਸ਼ ਕੀਤੇ ਗਏ ਇਸ ਪ੍ਰੋਗਰਾਮ ਨੂੰ ਲਗਭਗ ਤਿੰਨ ਘੰਟੇ ਬੜੇ ਧਿਆਨ ਨਾਲ ਵੇਖਿਆ ਗਿਆ।

ਰਾਮ ਸਵਰਨ ਸਿੰਘ
ਤਰਕਸ਼ੀਲ ਸੁਸਾਇਟੀ ਲੱਖੇਵਾਲੀ (ਫਰੀਦਕੋਟ)



## ਪੂਜਾ ਵਾਲਾ ਪਿੱਪਲ ਪੁਟਿਆ

ਪਿੰਡ ਭਬਿਆਣਾ (ਫਗਵਾੜਾ) ਦੇ ਤਰਕਸ਼ੀਲ ਵਿਚਾਰਾਂ ਵਾਲੇ ਨੌਜਵਾਨਾਂ ਨੇ ਇਕ ਅਜਿਹਾ ਪਿੱਪਲ ਘਰ ਵਾਲਿਆਂ ਦੀ ਸਹਿਮਤੀ ਨਾਲ ਪੁੱਟ ਦਿੱਤਾ ਜਿਸ ਨਾਲ ਬਹੁਤ ਸਾਰੀਆਂ ਅੰਧਵਿਸ਼ਵਾਸੀ ਧਾਰਨਾਵਾਂ ਜੁੜੀਆਂ ਹੋਈਆਂ ਸਨ।

ਇਹ ਪਿੱਪਲ ਚਰਨਜੀਤ ਸਿੰਘ ਅਪ੍ਰੇਟਰ ਪਿੰਡ ਭਬਿਆਣਾ ਦੇ ਘਰ ਵਿਚ ਸੀ। ਇਸ ਦੇ ਨਾਲ ਇਕ ਸਮਾਧ ਵੀ ਬਣੀ ਹੋਈ ਸੀ ਅਤੇ ਇਹ ਪਿੱਪਲ ਬਹੁਤ ਜਗ੍ਹਾ ਤੇ ਫੈਲਿਆ ਹੋਇਆ ਸੀ। ਇਸ ਨੂੰ ਪਿੰਡ ਦੇ ਕਾਫੀ ਲੋਕ ਮੱਥਾ ਟੇਕਦੇ ਅਤੇ ਪੂਜਾ ਕਰਦੇ ਸਨ। ਇਸ ਨਾਲ ਕਈ ਤਰ੍ਹਾਂ ਦੀਆਂ ਮਨਘੜਤ ਅੰਧਵਿਸ਼ਵਾਸ਼ੀ ਕਹਾਣੀਆਂ ਵੀ ਜੁੜੀਆਂ ਹੋਈਆਂ ਸਨ। ਉਸ ਜਗ੍ਹਾ ਤੇ ਪਿੱਪਲ ਹੇਠ ਲੋਕ ਐਤਵਾਰ ਨੂੰ ਸਰੋਂ ਦੇ ਤੇਲ ਦਾ ਦੀਵਾ ਵੀ ਜਗਾਉਂਦੇ ਸਨ ਅਤੇ ਪ੍ਰਸ਼ਾਦ ਆਦਿ ਵੰਡਦੇ ਸਨ।

ਪਿੱਪਲ ਪੁੱਟਣ ਵੇਲੇ ਪਿੰਡ ਦੇ ਅੰਧ ਵਿਸ਼ਵਾਸੀ ਲੋਕਾਂ ਨੇ ਮੁੰਡਿਆਂ ਦੀ ਕਾਫੀ ਵਿਰੋਧਤਾ ਕੀਤੀ। ਪਰ ਨੌਜਵਾਨਾਂ ਨੇ ਬਹੁਤ ਹੀ ਸੁਚੱਜੇ ਢੰਗ ਨਾਲ ਲੋਕਾਂ ਨੂੰ ਸਮਝਾਇਆ। ਇਹਨਾਂ ਅੰਧ ਵਿਸ਼ਵਾਸਾਂ ਤੋਂ ਪ੍ਰਭਾਵਿਤ ਲੋਕਾਂ ਨੇ ਨੌਜਵਾਨਾਂ ਨੂੰ ਉਹਨਾਂ ਦਾ ਨੁਕਸਾਨ ਹੋਣ ਦਾ ਵੀ ਡਰ ਦਿਤਾ ਪਰ ਅਗਾਂਹ-ਵਧੂ ਨੌਜਵਾਨਾਂ ਨੂੰ ਕੋਈ ਨੁਕਸਾਨ ਨਹੀਂ ਪਹੁੰਚਿਆ। ਸਗੋਂ ਇਸਦੇ ਪੁੱਟਣ ਨਾਲ ਹੁਣ ਕਾਫੀ ਲੋਕਾਂ ਦਾ ਅੰਧ ਵਿਸ਼ਵਾਸ ਦੂਰ ਹੋਇਆ ਹੈ।

ਤਰਕਸ਼ੀਲ ਨੌਜਵਾਨਾਂ ਨੇ ਘਰ ਵਾਲਿਆਂ ਨੂੰ ਉਹ ਸਮਾਧ ਵੀ ਪੁੱਟਣ ਲਈ ਕਿਹਾ। ਘਰ ਵਾਲੇ ਉਂਜ ਤਾਂ ਸਹਿਮਤ ਸਨ ਪਰ ਉਹਨਾਂ ਦੀ ਵੱਡੀ ਸਮਸਿਆ ਇਹ ਸੀ ਕਿ ਜੋ ਸ਼ਰਧਾਲੂ ਅਤੇ ਰਿਸ਼ਤੇਦਾਰ ਮੱਥਾ ਟੇਕਣ ਆਉਂਦੇ ਹਨ ਉਹਨਾਂ ਨੂੰ ਕੀ ਜਵਾਬ ਦੇਣਗੇ। ਅਸੀਂ ਉਹਨਾਂ ਦੇ ਰਿਸ਼ਤੇ-ਦਾਰਾਂ ਅਤੇ ਸ਼ਰਧਾਲੂਆਂ ਨੂੰ ਜਗ੍ਹਾ ਪੁਟਾਉਣ ਲਈ ਵੀ ਸਹਿਮਤ ਕਰਨ ਦੀ ਕੋਸ਼ਿਸ ਕਰ ਰਹੇ ਹਾਂ। ਆਸ ਹੈ ਕਿ ਛੇਤੀ ਹੀ ਅਸੀਂ ਇਸ ਕੰਮ ਵਿਚ ਸਫਲ ਹੋ ਜਾਵਾਂਗੇ।

ਇਸਦੇ ਨਾਲ ਨਾਲ ਲੋਕਾਂ ਨੂੰ ਹੋਰ ਵਹਿਮਾਂ ਭਰਮਾਂ ਤੋਂ ਮੁਕਤ ਹੋਣ ਲਈ ਵੀ ਪ੍ਰੇਰਿਆ ਗਿਆ।

ਕੁਲਵਿੰਦਰ ਸਫਰੀ ਤੇ ਸਾਥੀ
ਪਿੰਡ ਤੇ ਡਾਕਖਾਨਾ, ਭਬਿਆਣਾ, ਤਹਿ: ਫਗਵਾੜਾ

## ਅਲਟਰਾ ਸਾਊਂਡ ਟੈਸਟ [ਗਰਭਟੇਸਟ] ਵਿਰੁੱਧ ਧਰਨਾ

ਰੋਪੜ—ਤਰਕਸ਼ੀਲ ਸੁਸਾਇਟੀ ਪੰਜਾਬ ਜ਼ਿਲਾ ਰੋਪੜ ਵਲੋਂ ਮਿਤੀ 14-12-88 ਨੂੰ ਡਿਪਟੀ ਕਮਿਸ਼ਨਰ ਰੋਪੜ ਦੇ ਦਫਤਰ ਸਾਹਮਣੇ, ਅਲਟਰਾਂ ਸਾਊਂਡ ਟੈਸਟਾਂ ਦੀ ਪਾਬੰਦੀ ਦੀ ਮੰਗ ਨੂੰ ਲੈਕੇ ਇਕ ਧਰਨਾ ਮਾਰਿਆ ਗਿਆ। ਸੁਸਾਇਟੀ ਦੇ ਜ਼ਿਲਾ ਰੋਪੜ ਦੇ ਪ੍ਰਧਾਨ ਸ੍ਰੀ ਪੀ. ਪੀ. ਸਿੰਘ ਪ੍ਰੀਤ ਨੇ ਦਸਿਆ ਕਿ ਇਹ ਟੈਸਟ ਔਰਤਾਂ ਦੀ ਅਜ਼ਾਦੀ ਤੇ ਬਰਾਬਰੀ ਲਈ ਇਕ ਵੱਡਾ ਖਤਰਾ ਹਨ। ਸਪਸਟ ਰੂਪ ਵਿਚ ਦਸਿਆ ਗਿਆ ਕਿ ਇਨ੍ਹਾਂ ਟੈਸਟਾਂ ਪਿਛੇ ਗਰੀਬੀ, ਮੰਦਹਾਲੀ ਅਤੇ ਦਾਜ ਵਰਗੀਆਂ ਲਾਹਨਤਾਂ ਜਿੰਮੇਵਾਰ ਹਨ। ਵਿਸ਼ੇਸ਼ ਰੂਪ ਵਿਚ ਪੁੱਜੇ ਸੁਸਾਇਟੀ ਦੇ ਸੂਬਾ ਪ੍ਰਧਾਨ ਸ੍ਰੀ ਰਜਿੰਦਰ ਸਿੰਘ ਭਦੌੜ ਨੇ ਮੌਕੇ ਤੇ ਬੋਲਦਿਆਂ ਮੰਗ ਕੀਤੀ ਕਿ ਦਹੇਜ ਵਿਰੋਧੀ ਕਾਨੂੰਨ ਹੋਰ ਸਖਤ ਕੀਤਾ ਜਾਵੇ। ਅਤੇ ਨਾਲ ਹੀ ਧਾਰਮਕ ਪਿਛਾਖੜੀਆਂ ਵਲੋਂ ਸਤੀ ਪ੍ਰਥਾ ਨੂੰ ਮਹੱਤਵ ਦੇਣ ਦੀ ਨਿਖੇਪੀ ਕੀਤੀ।

ਹੋਰਨਾਂ ਤੋਂ ਇਲਾਵਾ ਹੁਸ਼ਿਆਰਪੁਰ ਜ਼ਿਲੇ ਦੇ ਕਨਵੀਨਰ ਸ੍ਰੀ ਤੇਜ ਪਾਲ, ਐਸ. ਵਾਈ. ਐਲ. ਵਰਕਰ ਯੂਨੀਅਨ ਦੇ ਪ੍ਰਧਾਨ ਕੁਲਵੰਤ,ਇਸਤਰੀ ਆਗੂ ਪ੍ਰਮਜੀਤ ਕੌਰ ਨੇ ਵੀ ਸੰਬੋਧਨ ਕੀਤਾ। ਇਕ ਮਤੇ ਵਿਚ ਬਿਹਾਰ ਪੁਲੀਸ ਵਲੋਂ ਇਨਕਲਾਬੀ ਕਾਰਕੁਨ ਅਮਰਜੀਤ ਸੋਹੀ ਦੀ ਗ੍ਰਿਫਤਾਰੀ ਦੀ ਨਿਖੇਧੀ ਕਰਦੇ ਹੋਏ ਛੇਤੀ ਹੀ ਰਿਹਾ ਕਰਨ ਦੀ ਮੰਗ ਵੀ ਕੀਤੀ ਗਈ।

ਪੀ. ਪੀ. ਸਿੰਘ

## ਸਹਾਇਤਾ

ਸ੍ਰੀ ਦਮਜੀਤ ਦਰਸ਼ਨ ਆਪਣੇ ਘਰ ਲੜਕੀ (ਜਸਪ੍ਰੀਤ) ਦੇ ਜਨਮ ਦੀ ਖੁਸ਼ੀ ਵਿਚ 'ਵਿਗਿਆਨਕ ਵਿਚਾਰ' ਨੂੰ 50 ਰੁਪੇ ਸਹਾਇਤਾ ਭੇਜ ਰਹੇ ਹਨ। ਅਦਾਰਾ 'ਵਿਗਿਆਨਕ ਵਿਚਾਰ' ਉਨ੍ਹਾਂ ਦਾ ਤਹਿ ਦਿਲੋਂ ਧੰਨਵਾਦ ਕਰਦਾ ਹੈ।

# ਵਿਗਿਆਨਕ ਅਦਾਰੇ ਵਿੱਚ ਗੈਰ-ਵਿਗਿਆਨਕ ਸੋਚ

ਕਿੰਨੀ ਹਾਸੋ ਹੀਣੀ ਗੱਲ ਹੈ ਕਿ ਇਕ ਵਿਗਿਆਨਕ ਅਦਾਰੇ, ਡਾਕਟਰੀ ਪੇਸ਼ੇ ਨਾਲ ਸਬੰਧਤ-ਮੰਨਿਆ ਪ੍ਰਮੰਨਿਆ ਹਸਪਤਾਲ ਸੀ.ਐਮ.ਸੀ. ਲੁਧਿਆਣੇ, ਵਿਚ ਐਤਵਾਰ ਨੂੰ 2 ਵਜੇ ਦੁਪਿਹਰ ਦੇ ਮਰੀਜਾਂ ਦੇ ਵਾਰਡਾਂ ਵਿਚ ਬਿਸਤਰਿਆਂ ਦੇ ਕੋਲ ਜਾ ਕੇ ਉਚੀ ਉਚੀ ਆਵਾਜ ਵਿਚ ਪ੍ਰਮਾਤਮਾ ਦੇ ਨਾਮ ਦਾ ਜਾਪ ਕਰਵਾਇਆ ਜਾਂਦਾ ਹੈ ਮਰੀਜਾਂ ਅਤੇ ਉਨਾਂ ਦੇ ਵਾਰਸਾਂ ਨੂੰ ਕਿਹਾ ਜਾਂਦਾ ਹੈ ਕਿ ਉਸ ਪ੍ਰਮਾਤਮਾ ਦੇ ਨਾਮ ਦਾ ਜਾਪ ਕਰੋ ਉਹ ਤੁਹਾਡੇ ਰੋਗਾਂ ਨੂੰ ਬਿਮਾਰੀਆਂ ਤੋਂ ਦੂਰ ਕਰੇਗਾ।

ਇਥੇ ਦੋ ਗੱਲਾਂ ਦਾ ਜਵਾਬ ਅਸੀਂ ਮੰਗਦੇ ਹਾਂ :—

1) ਕੀ ਬਾਕੀ ਦੇ ਹਸਪਤਾਲ ਜਿੰਨਾਂ ਵਿਚ ਰੱਬ ਦਾ ਨਾਮ ਨਹੀਂ ਜਪਾਇਆ ਜਾਂਦਾ ਮਰੀਜ ਠੀਕ ਨਹੀਂ ਹੁੰਦੇ, ਸੀ.ਐਮ.ਸੀ. ਲੁਧਿਆਣਾ ਦੇ ਬਰਾਬਰ ਹੀ ਡੀ.ਐਮ.ਸੀ. ਲੁਧਿਆਣਾ ਵਿਚ ਤਾਂ ਰੱਬ ਦਾ ਨਾਮ ਵਾਰਡਾਂ ਵਿਚ ਜਾ ਕੇ ਨਹੀਂ ਜਪਾ-ਇਆ ਜਾਂਦਾ ਮਰੀਜ ਫਿਰ ਵੀ ਉਨੇ ਹੀ ਠੀਕ ਹੁੰਦੇ ਹਨ। ਤਾਂ ਫਿਰ ਲੋਕਾਂ ਦੀ (ਮਰੀਜਾਂ ਅਤੇ ਉਨਾਂ ਦੇ ਸਾਂਭਣ ਵਾਲਿਆਂ ਦੀ) ਸੋਚ ਨੂੰ ਪੁੱਠੇ ਰਸਤੇ ਕਿਉਂ ਪਾਇਆ ਜਾ ਰਿਹਾ ਹੈ ?

2) ਦੂਸਰੀ ਗੱਲ ਹੈ ਕਿ ਉਥੇ ਇੰਨੇ ਸੀਰੀਅਸ ਮਰੀਜ ਹੁੰਦੇ ਹਨ, ਕਿਸੇ ਨੂੰ ਉਚੀ ਬੋਲਣ ਦੀ ਮਨਾਹੀ ਹੁੰਦੀ ਹੈ । ਤਾਂ ਫਿਰ ਆਪ ਹੀ ਇਕ ਗੈਰ-ਵਿਗਿਆਨਕ ਗੱਲ ਲਈ, ਮਰੀਜਾਂ ਦੇ ਕੋਲ ਉਚੀ ਉਚੀ ਰੌਲਾ ਕਿਉਂ ਪਾਇਆ ਜਾਂਦਾ ਹੈ ?

—ਡਾ: ਅਮਰਜੀਤ ਸਿੰਘ, ਪ੍ਰਧਾਨ
ਤਰਕਸ਼ੀਲ ਸੁਸਾਇਟੀ, ਸੰਗਰੂਰ ਯੂਨਿਟ।

# ਤਰਕਸ਼ੀਲ ਸੋਸਾਇਟੀ ਪੰਜਾਬ ਦਾ ਚੋਣ ਪ੍ਰੋਗਰਾਮ

ਤਰਕਸ਼ੀਲ ਸੁਸਾਇਟੀ ਦੀ ਮਿਤੀ 18-12-88 ਨੂੰ ਲੁਧਿਆਣਾ ਵਿਖੇ ਹੋਈ ਸਟੇਟ ਕਮੇਟੀ ਮੀਟਿੰਗ ਵਿਚ ਨਵੀਆਂ ਚੋਣਾਂ ਦਾ ਪ੍ਰੋਗਰਾਮ ਹੇਠ ਲਿਖੇ ਅਨੁਸਾਰ ਉਲੀਕਿਆ ਗਿਆ।

1) 20 ਜਨਵਰੀ ਤਕ ਮੌਜੂਦਾ ਇਕਾਈਆਂ ਦੇ ਸਕੱਤਰ ਨਵੀਂ ਮੈਂਬਰਸ਼ਿਪ ਲੈਣਗੇ ਅਤੇ ਪੁਰਾਣੀ ਮੈਂਬਰਸ਼ਿਪ ਰਿਨਿਊ ਕਰਨਗੇ।

2) 31 ਜਨਵਰੀ ਤਕ ਇਸ ਮੈਂਬਰਸ਼ਿਪ ਦੇ ਅਧਾਰ ਤੇ ਇਲਾਕਾ ਕਮੇਟੀ ਦੇ ਅਹੁਦੇਦਾਰਾਂ ਦੀ ਚੋਣ ਹੋਵੇਗੀ। ਇਲਾਕਾ ਕਮੇਟੀਆਂ ਦਾ ਵੇਰਵਾ ਅੱਗੇ ਦਿਤਾ ਗਿਆ ਹੈ।

3) 5 ਫਰਵਰੀ ਨੂੰ ਰੱਖਬਾਗ ਲੁਧਿਆਣਾ ਵਿਖੇ ਨਵੀਂ ਸੂਬਾ ਕਮੇਟੀ ਦੀ ਮੀਟਿੰਗ ਅਤੇ ਅਹੁਦੇਦਾਰਾਂ ਦੀ ਚੋਣ ਹੋਵੇਗੀ।

**ਇਲਾਕਾ ਕਮੇਟੀਆਂ ਦਾ ਵੇਰਵਾ**

| ਜਿਲਾ : | ਇਲਾਕਾ ਕਮੇਟੀਆਂ : |
|---|---|
| 1) ਬਠਿੰਡਾ : | ਬਠਿੰਡਾ, ਰਾਮਪੁਰਾ, ਮਾਨਸਾ, ਭਗਤਾ |
| 2) ਸੰਗਰੂਰ : | ਬਰਨਾਲਾ, ਸੰਗਰੂਟ, ਲਹਿਰਾ ਗਾਗਾ, ਧੂਰੀ |
| 3) ਫਰੀਦਕੋਟ : | ਬਰਗਾੜੀ, ਬਾਘਾ ਪੁਰਾਣਾ, ਮੁਕਤਸਰ |
| 4) ਲਧਿਆਣਾ : | ਖੰਨਾ, ਲੁਧਿਆਣਾ, ਸਮਰਾਲਾ, ਸੁਧਾਰ |
| 5) ਰੋਪੜ : | ਰੋਪੜ, ਮੋਰਿੰਡਾ, ਮੋਹਾਲੀ |
| 6) ਹੁਸ਼ਿਆਰਪੁਰ : | ਹੁਸ਼ਿਆਰਪੁਰ, ਗੜ੍ਹਸ਼ੰਕਰ |
| 7) ਪਟਿਆਲਾ : | ਪਟਿਆਲਾ |
| 8) ਜਲੰਧਰ : | ਜਲੰਧਰ |
| 9) ਕਪੂਰਥਲਾ : | ਕਪੂਰਥਲਾ, ਫਗਵਾੜਾ |
| 10) ਗੁਰਦਾਸਪੁਰ : | ਗੁਰਦਾਸਪੁਰ |
| 11) ਅੰਮ੍ਰਿਤਸਰ : | ਅੰਮ੍ਰਿਤਸਰ |
| 12) ਫਿਰੋਜਪੁਰ : | ਫਿਰੋਜਪੁਰ, ਅਬੋਹਰ |

ਲੋੜ ਪੈਣ ਤੇ ਹੋਰ ਇਲਾਕਾ ਕਮੇਟੀਆਂ ਬਣਾਈਆਂ ਜਾ ਸਕਦੀਆਂ ਹਨ ਜਾਂ ਇਹਨਾਂ ਦੇ ਇਲਾਕਿਆਂ ਵਿਚ ਤਬਦੀਲੀ ਕੀਤੀ ਜਾ ਸਕਦੀ ਹੈ।





# ਵਿਸ਼ੇਸ ਫੰਡ ਮੁਹਿੰਮ

ਲਾਈਫ ਮੈਂਬਰਸ਼ਿਪ

ਵਿਗਿਆਨਕ ਵਿਚਾਰ ਨੂੰ ਆਰਥਿਕ ਤੌਰ ਤੇ ਪੱਕੇ ਪੈਰੀਂ ਕਰਨ ਲਈ ਚਲੀ ਮੁਹਿੰਮ ਨੂੰ ਭਰਪੂਰ ਹੁੰਗਾਰਾ ਮਿਲ ਰਿਹਾ ਹੈ। ਬਹੁਤ ਸਾਰੇ ਸਾਥੀਆਂ ਨੇ ਇਸਦੇ ਲਾਈਫ ਮੈਂਬਰ ਬਣਕੇ ਜਿਥੇ ਇਸਨੂੰ ਆਰਥਿਕ ਤੌਰ ਤੇ ਮਜਬੂਤ ਕਰਨ ਵਿਚ ਹਿੱਸਾ ਪਾਇਆ ਹੈ ਉਥੇ ਆਪਣੀ ਵੀ ਤਰਕਸ਼ੀਲ ਅਤੇ ਵਿਗਿਆਨਕ ਵਿਚਾਰਾਂ ਨਾਲ ਜੀਵਨ ਭਰ ਦੀ ਸਾਂਝ ਪਾਈ ਹੈ। ਹੁਣ ਤਕ ਹੇਠ ਲਿਖੇ ਸਾਥੀ ਵਿਗਿਆਨਕ ਵਿਚਾਰ ਦੇ ਜ਼ੀਵਨ ਮੈਂਬਰ ਬਣੇ ਹਨ।

1) ਧਰਮ ਸਿੰਘ VPO. ਚੱਕ ਸਿੰਘਾ (ਹੁਸ਼ਿਆਰਪੁਰ)
2) ਨਰਿੰਦਰ ਪਿੰਡੀ ਬਰਨਾਲਾ
3) ਜੀਵਨ ਲਾਲ ਸਹਿਣਾ, ਤਪਾ
4) ਹਰਿੰਦਰ ਬੱਲੀ, ਬਰਨਾਲਾ
5) ਸੁਖਵੰਤ ਸਿੰਘ ਬਰਨਾਲਾ
6) ਡਾ: ਗੁਰਮੇਲ ਸਿੰਘ, ਟੱਲੇਵਾਲ (ਸੰਗਰੂਰ)
7) ਰਾਜਿੰਦਰ ਸਿੰਘ ਭਦੌੜ।

**ਸਹਾਇਤਾ**

**ਲੱਖੇਵਾਲੀ ਇਕਾਈ ਰਾਹੀਂ**

1) ਗੁਰਜੰਟ ਸਿੰਘ ਤਰਖਾਣ ਵਾਲਾ (ਭਗਵਾਨ ਪੁਰਾ) 200–00 ਰੁਪੈ
2) ਗੁਰਜੰਟ ਸਿੰਘ ਗੁਲਾਬੇ ਵਾਲਾ 100-00 ਰੁਪੈ
3) ਦਲੌਰ ਸਿੰਘ ਗੁਲਾਬੇ ਵਾਲਾ 100-00 ਰੁਪੈ
4) ਗੁਰਿੰਦਰ ਅਰੋੜਾ ਮੰਡੀ ਲੱਖੇਵਾਲੀ 100-00 ਰੁਪੈ

**ਜਿਲਾ ਹੁਸ਼ਿਆਰਪੁਰ ਇਕਾਈ ਰਾਹੀਂ**

5) ਮਾਸਟਰ ਹਰਦਿਆਲ ਸਿੰਘ ਸ.ਹ.ਸ. ਬਛੌੜੀ (ਬਲਾਚੌਰ) 100-00 ਰੁਪੈ
6) ਮਾਸਟਰ ਬਿਕਰਮ ਸਿੰਘ ਕੰਵਰ ਮ.ਹ.ਸ. ਬਛੌੜੀ 100–00 ਰੁਪੈ
7) ਸੁਰੇਸ਼ ਕੁਮਾਰ ਟੈਲੀਫੋਨ ਐਕਸਚੇਂਜ ਹੁਸ਼ਿਆਰਪੁਰ 50-00 ਰੁਪੈ
8) ਅਮਕੇਸ਼-ਵਿਜੈ ਬੰਬੇਲੀ ਵਲੋਂ ਆਪਣੀ ਲੜਕੀ 'ਸਮਤਾ' ਦੇ ਜਨਮਦਿਨ ਤੇ 50–00 ਰੁਪੈ
9) ਚੌਧਰੀ ਪਵਨ ਕੁਮਾਰ ਰੱਤੋਂ ਵਲੋਂ ਆਪਣੀ ਭੈਣ ਦੇ ਵਿਆਹ ਤੇ 20–00 ਰੁਪੈ

# ਪੁੱਛਾਂ ਦੇਣ ਨੇ ਐਕਸੀਡੈਂਟ ਕਰਵਾ ਦਿੱਤਾ

ਮਿਤੀ 8-12-88 ਦਿਨ ਵੀਰਵਾਰ ਨੂੰ ਲਹਿਰੇਗਾਗੇ ਤੋਂ 15 ਕਿਲੋਮੀਟਰ ਦੂਰ ਰੇਲਵੇ ਸਟੇਸ਼ਨ ਛਾਜਲੀ ਦੇ ਐਨ ਨੇੜੇ 4 LJ ਗੱਡੀ ਜਾਖਲ ਤੋਂ ਸ਼ਾਮ ਨੂੰ 3-45 ਤੇ ਆ ਰਹੀ ਸੀ, ਰੇਲਵੇ ਮਾਲ ਗੋਦਾਮ ਤੇ ਖੜੀਆਂ ਮਾਲ ਗੱਡੀ ਦੀਆਂ ਬੋਗੀਆਂ ਨਾਲ ਜਾ ਟਕਰਾਈ। ਜਿਸਦੇ ਸਿੱਟੇ ਵਜੋਂ ਦੋਹਵੇਂ ਗੱਡੀਆਂ ਨੂੰ ਕਾਫੀ ਨੁਕਸਾਨ ਪੁੱਜਾ, ਇੰਜਨ ਦੇ ਫਾਇਰਮੈਨ ਅਤੇ ਡਰਾਇਵਰ ਸਮੇਤ ਅਨੇਕਾਂ ਯਾਤਰੀ ਬੁਰੀ ਤਰਾਂ ਜਖਮੀ ਹੋਏ। ਘਟਨਾ ਦਾ ਕਾਰਨ ਬੜਾ ਹੀ ਦਿਲਚਸਪ ਹੈ :-

**ਬਾਬਾ ਜ਼ੀ ਪੁੱਛਾਂ ਦੇ ਰਹੇ ਸਨ ਜਦੋਂ......**

ਛਾਜਲੀ ਸਟੇਸ਼ਨ ਤੇ ਕਾਂਟੇ ਬਦਲਣ ਵਾਲਾ ਜਿਸਦਾ ਨਾਮ ਜਵਾਲਾ ਪ੍ਰਸਾਦ ਹੈ ਅਤੇ ਜੋ ਪੁੱਛਾਂ ਦੇਣ ਤੇ ਧਾਗੇ ਤਵੀਤਾਂ ਦੇ ਕੰਮ ਵਿਚ ਕਾਫੀ ਸਰਗਰਮ ਹੈ ਉਸ ਦਿਨ ਡਿਊਟੀ ਉਪਰ ਸੀ। ਉਹ ਨਾਲੇ ਤਾਂ ਡਿਊਟੀ ਦੇ ਰਿਹਾ ਸੀ ਅਤੇ ਵੀਰਵਾਰ ਦਾ ਦਿਨ ਹੋਣ ਕਰਕੇ ਨਾਲੋ ਨਾਲ ਪੁੱਛਾਂ ਦੇਣ ਦਾ ਕੰਮ ਚਲਾ ਰਿਹਾ ਸੀ। ਉਸ ਵਕਤ ਜਦ ਗੱਡੀ ਆ ਰਹੀ ਸੀ ਤਾਂ 'ਬਾਬਾ ਜੀ' ਨੇ 5-6 ਜਨਾਨੀਆਂ ਪੁਛਾਂ ਦੇਣ ਲਈ ਬਿਠਾ-ਈਆਂ ਹੋਈਆ ਸਨ। ਪੁੱਛਾਂ ਦੇਣ ਦੇ ਕੰਮ ਵਿਚ ਰੁਝੇ ਹੋਣ ਕਰਕੇ ਉਸਨੂੰ ਖਿਆਲ ਹੀ ਨਾ ਰਿਹਾ ਕਿ ਗੱਡੀ ਕਿਸ ਲਾਈਨ ਤੇ ਲੈਣੀ ਹੈ। ਪੁੱਛਾਂ ਦਿੰਦਾ ਦਿੰਦਾ ਵਿਚੋਂ ਜਦ ਕਾਂਟਾ ਬਦ-ਲਣ ਗਿਆ ਤਾਂ ਯਾਤਰੀ ਗੱਡੀ ਵੀ ਉਸੇ ਲਾਈਨ ਤੇ ਲੈ ਲਈ ਜਿਸਤੇ ਪਹਿਲਾਂ ਹੀ ਮਾਲ ਗੱਡੀ ਖੜੀ ਸੀ। ਜਦੋਂ ਦੁਰਘਟਨਾ ਹੋ ਗਈ ਤਾਂ ਨਾਲੇ ਬਾਬੇ ਅਤੇ ਨਾਲੇ ਉਸਤੋਂ ਪੁੱਛਾਂ ਲੈਣ ਵਾਲੀਆਂ ਫ਼ਰਾਰ ਹੋ ਗਈਆਂ। ਰੇਲਵੇ ਵਿਭਾਗ ਨੇ ਉਸਨੂੰ ਸਸਪੈਂਡ ਤਾਂ ਕਰ ਹੀ ਦਿਤਾ ਹੈ ਕਸੂਰ ਮੁਤਾਬਿਕ ਉਹ ਇਸਤੋਂ ਅੱਗੇ ਸਜਾ ਦਾ ਵੀ ਭਾਗੀ ਬਣੇਗਾ।

ਵੇਖਣ ਵਾਲੀ ਗੱਲ ਇਹ ਹੈ ਕਿ ਲੋਕਾਂ ਦੀਆਂ ਪੁੱਛਾਂ ਦੇਣ ਵਾਲਾ ਐਨੀ ਗੱਲ ਵੀ ਪਹਿਲਾਂ ਨਾ ਜਾਣ ਸਕਿਆ ਕਿ ਉਸਦੇ ਆਪਣੇ ਹੱਥੋਂ ਗੱਡੀਆਂ ਦੀ ਟੱਕਰ ਹੋਣ ਵਾਲੀ ਹੈ।

ਪ੍ਰਵੀਨ ਖੋਖਰ
ਪੱਤਰ-ਪ੍ਰੇਰਕ ਲਹਿਰਾ ਗਾਗਾ।

ਹੱਥ ਫੇਰੀਆਂ-।

## ਹਵਾ ਵਿਚ ਰੁਮਾਲ ਗਾਇਬ ਕਰਕੇ ਗੇਂਦ ਬਨਾਉਣੀ

**ਪੇਸ਼ਕਾਰੀ**--ਜਾਦੂਗਰ ਦਰਸ਼ਕਾਂ ਨੂੰ ਰੁਮਾਲ ਦੋਹਾਂ ਹੱਥਾਂ ਵਿਚ ਉਪਰਲੇ ਕਿਨਾਰਿਆਂ ਤੋਂ ਫੜ ਕੇ ਲਟਕਦੇ ਰੂਪ ਵਿਚ ਦਿਖਾਉਂਦਾ ਹੈ। ਫਿਰ ਖੱਬੇ ਹੱਥ ਚੋਂ ਰੁਮਾਲ ਦੀ ਕਿਨਾਰੀ ਛੱਡ ਦਿੰਦਾ ਹੈ। ਰੁਮਾਲ ਜਾਦੂਗਰ ਦੇ ਸੱਜੇ ਹੱਥ ਵਿਚ ਇਕ ਕੋਨੇ ਤੋਂ ਫੜਿਆ ਲਟਕਦਾ ਹੈ। ਜਾਦੂਗਰ ਆਪਣੇ ਇਸ ਰੁਮਾਲ ਵਾਲੇ ਹੱਥ ਨੂੰ ਹਵਾ ਵਿਚ ਉਪਰ ਹੇਠਾਂ ਹਿਲਾਉਂਦਾ ਹੈ। ਰੁਮਾਲ ਛੋਟਾ ਹੁੰਦਾ ਜਾਂਦਾ ਹੈ ਅਤੇ ਅੰਤ ਵਿਚ ਗਾਇਬ ਹੋ ਜਾਂਦਾ ਹੈ ਤੇ ਉਸਦੀ ਜਗ੍ਹਾ ਤੇ ਸਫੈਦ ਗੇਂਦ ਬਣ ਜਾਂਦੀ ਹੈ।

......ਹੈਰਾਨੀ......ਹੈਰਾਨੀ।

**ਸਮਾਨ**—ਦੋ ਟੈਨਿਸ ਦੀਆਂ ਗੇਂਦਾ, ਇਕ ਛੋਟਾ ਰੁਮਾਲ।

**ਤਿਆਰੀ**--ਟੈਨਿਸ ਦੀ ਇੱਕ ਗੇਂਦ ਤੇ ਅੱਧਾ ਇੰਚ ਵਿਆਸ ਦਾ ਇੱਕ ਛੇਕ ਕਰ ਲਵੋ।

**ਰੁਮਾਲ ਤੋਂ ਗੇਂਦ ਕਿਵੇਂ ਬਣਦੀ ਹੈ**--ਰੁਮਾਲ ਨੂੰ ਖੱਬੇ ਹੱਥ ਦੇ ਅੰਗੂਠੇ ਅਤੇ ਉਸਦੇ ਨਾਲ ਦੀ ਉਂਗਲ ਨਾਲ ਫੜ ਲਵੋ। ਸੱਜੇ ਹੱਥ ਵਿਚ ਰੁਮਾਲ ਨੂੰ ਇਸ ਤਰਾਂ ਫੜੋ ਕਿ ਦਰਸ਼ਕਾਂ ਨੂੰ ਤੁਹਾਡੀਆਂ ਚਾਰੇ ਉਂਗਲਾਂ ਦਿਖਾਈ ਦੇਣ। ਛੇਕ ਵਾਲੀ ਗੇਂਦ ਨੂੰ ਰੁਮਾਲ ਦੇ ਪਿੱਛੇ ਅੰਗੂਠੇ ਅਤੇ ਉਸਦੇ ਨਾਲ ਵਾਲੀ ਉਂਗਲ ਵਿਚਕਾਰ ਐਸ ਤਰ੍ਹਾਂ ਫੜੋ ਕਿ ਦਰਸ਼ਕਾਂ ਨੂੰ ਉਹ ਦਿਖਾਈ ਨਾ ਦੇਵੇ। ਧਿਆਨ ਰਹੇ ਕਿ ਅੰਗੂਠੇ ਨਾਲ ਦੀ ਉਂਗਲ ਗੇਂਦ ਅਤੇ ਰੁਮਾਲ ਉਪਰ ਹੋਣੀ ਚਾਹੀਦੀ ਹੈ। ਖੱਬੇ ਹੱਥ ਵਿਚੋਂ ਰੁਮਾਲ ਛੱਡ ਦਿਉ ਛੇਕ ਵਾਲੀ ਗੇਂਦ ਤੁਹਾਡੀ ਹਥੇਲੀ ਅਤੇ ਰੁਮਾਲ ਦੇ ਪਿੱਛੇ ਛੁਪ ਜਾਵੇਗੀ। ਸੱਜੇ ਹੱਥ ਨੂੰ ਕਲਾਮਈ ਢੰਗ ਨਾਲ ਹਵਾ ਵਿਚ ਹਿਲਾਉਣਾ ਸ਼ੁਰੂ ਕਰੋ ਅਤੇ ਹੱਥ ਨੂੰ ਇਸ ਤਰਾਂ ਹਿਲਾਉਂਦੇ ਸਮੇਂ ਅੰਗੂਠੇ ਦੇ ਨਾਲ ਵਾਲੀ ਉਂਗਲ ਨਾਲ ਰੁਮਾਲ ਨੂੰ ਥੋੜਾ ਥੋੜਾ ਛੇਕ ਰਾਹੀਂ ਗੇਂਦ ਵਿਚ ਧੱਕਣਾ ਸ਼ੁਰੂ ਕਰ ਦਿਉ। ਹੱਥ ਨੂੰ ਲਗਾਤਾਰ ਹਵਾ ਵਿਚ ਹਿਲਾਉਂਦੇ ਰਹਿਣ ਕਾਰਣ ਤੁਹਾਡੀ ਇਸ ਕਾਰਵਾਈ ਦਾ ਆਮ ਦਰਸ਼ਕ ਨੂੰ ਪਤਾ ਨਹੀਂ ਲਗਦਾ ਅਤੇ ਦਰਸ਼ਕ ਸਮਝਦੇ ਹਨ ਕਿ ਰੁਮਾਲ ਤੋਂ ਗੇਂਦ ਬਣ ਗਈ। ਦੂਸਰੀ ਸਾਬਤ ਗੇਂਦ ਦਰਸ਼ਕਾਂ ਵੱਲ ਟੈਸਟ ਕਰਨ ਲਈ ਸਿੱਟੀ ਜਾ ਸਕਦੀ ਹੈ।

ਪੇਸ਼ਕਸ਼-ਅਮੀਰਜੀਤ

## ਹੱਡ ਬੀਤੀਆਂ—ਜੱਗ ਬੀਤੀਆਂ

ਗੱਲ ਕੋਈ 12 ਕੁ ਸਾਲ ਪੁਰਾਣੀ ਹੈ। ਉਦੋਂ ਮੈਂ ਕੋਈ 13 ਕੁ ਸਾਲਾਂ ਦਾ ਸਾਂ। ਸਾਡੇ ਖੇਤ ਦੇ ਨਾਲ ਹੀ ਹਰਨੇਕ ਸਿੰਘ ਨਾਂ ਦੇ ਆਦਮੀ ਦਾ ਖੇਤ ਹੈ। ਮੈਨੂੰ ਮੇਰੀ ਹੀ ਉਮਰ ਦੇ ਇਕ ਲੜਕੇ ਨੇ ਦਸਿਆ ਕਿ ਹਰਨੇਕ ਸਿੰਘ ਆਪਣੇ ਖੇਤ ਵਾਲੇ ਕੋਠੇ ਵਿਚ ਸ਼ਰਾਬ ਕਢਦਾ ਹੈ। ਸਾਡੇ ਖੇਤ ਉਸ ਦਿਨ ਸਾਥੋਂ ਦੋਨਾਂ ਤੋਂ ਬਗੈਰ ਕੋਈ ਨਹੀ ਸੀ। ਮੈਂ ਇਕ ਮੋਰੇ ਥਾਣੀ ਕੋਠੇ ਵਿਚ ਜਾ ਕੇ ਸ਼ਰਾਬ ਦੀ ਇਕ ਬੋਤਲ ਭਰ ਲਿਆਂਦੀ। ਪਰ ਉਹ ਕੱਚੀ ਸੀ। ਮੈਂ ਅਤੇ ਉਸ ਲੜਕੇ ਨੇ ਥੋੜੀ ਥੋੜੀ ਪੀਤੀ ਖੱਟੀ ਹੋਣ ਕਰਕੇ ਅਸੀਂ ਉਹ ਬੋਤਲ ਸਾਡੇ ਖੇਤ ਵਿਚ ਦੱਬ ਦਿਤੀ।

ਕੁਝ ਦਿਨ ਬਾਅਦ ਜਦੋਂ ਮੇਰੇ ਪਿਤਾ ਜੀ ਨੇ ਖੇਤ ਵਿਚ ਹਲ ਜੋੜਿਆ ਤਾਂ ਉਹ ਬੋਤਲ ਨਿਕਲ ਆਈ। ਸਾਰੇ ਘਰ ਦੇ ਇਸ ਗੱਲ ਦਾ ਵਹਿਮ ਕਰਨ ਲੱਗੇ। ਇਸ ਦੀ ਪੁੱਛ ਲੈਣ ਵਾਸਤੇ ਮੇਰੇ ਪਿਤਾ ਜੀ ਮਲੂਕ ਖੇੜੇ (ਅਬੋਹਰ ਕੋਲ) ਵਾਲੇ ਸੰਤਾਂ ਕੋਲ ਗਏ। ਉਨਾਂ ਕਿਹਾ ਕਿ ਇਸ ਸ਼ਰਾਬ ਵਿਚ ਤੁਹਾਡੇ ਕਿਸੇ ਜ਼ਹਿਰ ਪਾ ਕੇ ਦੱਬਿਆ ਹੈ। ਘਰਦਿਆਂ ਨੇ ਬਗੈਰ ਪੜਤਾਲ ਕੀਤੇ ਉਹ ਸ਼ਰਾਬ ਡੋਲ ਦਿਤੀ ਤੇ ਕਿਸੇ ਸ਼ਰੀਕ ਤੇ ਸ਼ੱਕ ਕਰਨ ਲੱਗੇ।

ਉਸ ਟਾਇਮ ਮੈਂ ਘਰੋਂ ਡਰਦੇ ਨਾ ਦਸਿਆ ਕਿ ਇਹ ਮੈਂ ਹੀ ਦੱਬੀ ਸੀ। ਹੁਣ ਜਦੋਂ ਇਸ ਵਿਸ਼ੇ ਤੇ ਗੱਲਾਂ ਕਰਦਿਆਂ ਮੈਂ ਦਸਿਆ ਕਿ ਉਹ ਤਾਂ ਮੈਂ ਦੱਬੀ ਸੀ। ਪਹਿਲਾਂ ਤਾਂ ਪਿਤਾ ਜੀ ਨਹੀਂ ਸਨ ਮੰਨਦੇ ਪਰ ਬਾਅਦ ਵਿਚ ਵਿਸਵਾਸ਼ ਦਿਵਾਉਣ ਤੇ ਕਿ ਇਹ ਗੱਲ ਬਿਲਕੁਲ ਸੱਚੀ ਹੈ ਉਹ ਮੰਨ ਗਏ ਅਤੇ ਇਸ ਤਰਾਂ ਉਨਾਂ ਦੇ ਦਿਮਾਗ ਵਿਚੋਂ ਸੰਤਾਂ ਦੇ ਅੰਤਰਜਾਮੀ ਹੋਣ ਦਾ ਭਰਮ ਨਿਕਲ ਗਿਆ।

-ਸੁਖਦੇਵ ਸਿੰਘ ਤਰਕਸ਼ੀਲ
ਜੰਡ ਵਾਲਾ।



(ਸਫਾ 24 ਦੀ ਬਾਕੀ)

ਕਰ ਚੁੱਕੀ ਹੈ ਜਿਥੇ ਕਿਸੇ ਔਰਤ ਵਿਚ ਅਜਿਹੀ ਘਾਟ, ਮੌਕੇ ਮੁਤਾਬਿਕ ਮਾਨਸਿਕ ਰੋਗ ਜਾਂ ਬਦਲੇ ਹੋਏ ਵਿਵਹਾਰ ਆਦਿ ਵਿਚ ਪ੍ਰਗਟ ਹੁੰਦੀ ਹੈ, ਅਤੇ ਜਿਸਨੂੰ ਆਮ ਕਰਕੇ ਰੂਹ ਜ਼ਾਂ ਭੂਤ ਪ੍ਰੇਤ ਆਦਿ ਦਾ ਚੱਕਰ ਬਣਾ ਦਿਤਾ ਜਾਂਦਾ ਹੈ।

ਕਹਾਣੀ ਦਾ ਵਿਸ਼ਲੇਸ਼ਣ ਕੀਤਿਆਂ ਤਾਂ ਇਹੀ ਸਿੱਟਾ ਨਿਕਲਦਾ ਹੈ ਕਿ ਡਾਕਟਰ ਤੋਂ ਇਲਾਜ ਕਰਵਾਉਣ ਵਕਤ ਉਸਦੀ ਡਾਕਟਰ ਨਾਲ ਨੇੜਤਾ ਪੈਦਾ ਹੋਈ। ਜਿਸ ਵਿਚੋਂ ਆਪਣੇ ਜੀਵਨ ਵਿਚ ਪਏ ਖਿਲਾਅ ਨੂੰ ਡਾਕਟਰ ਨੂੰ ਪਤੀ ਬਣਾ ਕੇ ਪੂਰਾ ਕਰਨ ਦੀ ਇਛਾ ਨੇ ਜ਼ੋਰ ਫੜਿਆ। ਪਰ ਜਾਪਦਾ ਹੈ ਆਪਣੀ ਇਸ ਇੱਛਾ ਦੀ ਉਹ ਅਮਲ ਵਿਚ ਪੂਰਤੀ ਨਹੀਂ ਕਰ ਸਕਦੀ। ਇਸਦੇ ਕਈ ਕਾਰਣ ਹੋ ਸਕਦੇ ਹਨ ਜਿਵੇਂ ਉਸਦਾ ਮਰਾਠੀ ਤੇ ਡਾਕਟਰ ਦਾ ਬੰਗਾਲੀ ਹੋਣਾ, ਉਸਦਾ ਬਹੁਤ ਸਾਰੀਆਂ ਬਿਮਾਰੀਆਂ ਤੋਂ ਪੀੜਿਤ ਹੋਣਾ ਜਾਂ ਹੋ ਸ਼ਕਦਾ ਹੈ ਡਾਕਟਰ ਪਹਿਲਾਂ ਹੀ ਵਿਆਹਿਆ ਹੋਵੇ ਆਦਿ। ਤਦ ਉਸਨੇ ਆਪਣੇ ਇਸੇ ਜਨਮ ਦੀ ਇੱਛਾ ਨੂੰ ਅਚੇਤ ਜਾਂ ਸੁਚੇਤ ਰੂਪ ਵਿਚ ਆਪਣੇ ਅਖੌਤੀ ਪਿਛਲੇ ਜਨਮ ਦੀ ਅਸਲੀਅਤ ਬਣਾ ਕੇ ਪੇਸ਼ ਕੀਤਾ।

ਰਿਪੋਰਟ ਵਿਚ ਦਰਜ ਇਹ ਲਾਈਨਾਂ, 'ਉਸਦਾ ਕਹਿਣਾ ਹੈ ਕਿ ਜਦੋਂ ਉਸਦਾ ਪਤੀ ਉਸਨੂੰ ਲੈਣ ਆਇਆ। ਉਹ ਸਪਤਗ੍ਰਾਮ ਤੁਰ ਜਾਵੇਗੀ'। ਵੀ ਉਸਦੀ ਇਸੇ ਘਾਟ ਕਾਰਨ ਪੈਦਾ ਹੋਈ ਮਾਨਸਿਕਤਾ ਨੂੰ ਦਰਸਾਉਂਦੀਆਂ ਹਨ।

ਉਸਦਾ ਸਮੇਂ ਸਮੇਂ ਤੇ ਬੰਗਾਲੀ ਰਸਮੋਂ ਰਿਵਾਜਾਂ ਨੂੰ ਅਪਨਾਉਣਾ ਉਸ ਦੀਆਂ ਬੰਗਾਲੀ ਡਾਕਟਰ ਪ੍ਰਤੀ ਬਣੀਆਂ ਭਾਵਨਾਵਾਂ ਦਾ ਹੀ ਪਰਵਰਤਿਤ ਰੂਪ ਹੈ। ਇਸ ਤਰਾਂ ਵਖ ਵਖ ਸਮਿਆਂ ਤੇ ਵਖ ਵਖ ਸਖਸ਼ੀਅਤਾਂ ਦਾ ਰੋਲ ਕਰਨਾ ਕੁਝ ਮਾਨਸਿਕ ਰੋਗਾਂ ਵਿਚ ਆਮ ਹੁੰਦਾ ਹੈ।

ਉਸਦਾ ਬੰਗਾਲੀ ਨਾ ਜਾਣਨਾ ਇਕ ਝੂਠ ਹੀ ਹੈ ਕਿਉਂਕਿ ਜੇ ਅਜਿਹੀ ਗੱਲ ਨਾ ਕੀਤੀ ਜਾਂਦੀ ਤਾ ਪੁਨਰਜਨਮ ਦੀ ਕਹਾਣੀ ਨਹੀਂ ਬਣਦੀ ਸੀ। ਉਹ ਬਹੁਤ ਪੜੀ ਲਿਖੀ ਹੈ, ਨਾਗਪੁਰ ਵਿਚ ਬੰਗਾਲੀ ਵੀ ਕਾਫੀ ਰਹਿੰਦੇ ਹਨ। ਇਸ ਲਈ ਉਸਦਾ ਬੰਗਾਲੀ ਜਾਣਦੇ ਹੋਣਾ ਬਹੁਤ ਹੀ ਸਾਧਾਰਣ ਗੱਲ ਹੈ।

ਕਹਾਣੀ ਵਿਚ ਕਹੀਆਂ ਕੁਝ ਹੋਰ ਗੱਲਾਂ ਜਿਵੇਂ ਉਸ ਲਈ ਡੇਢ ਸੌ ਸਾਲ 6 ਮਹੀਨੇ ਦੇ ਬਰਾਬਰ ਹਨ, -ਡੇਢ ਸੌ ਸਾਲ ਪਹਿਲਾਂ ਉਸਨੂੰ ਸੱਪ ਨੇ ਡੱਸ ਲਿਆ ਸੀ ਅਤੇ ਹੋਸ਼ ਆਉਣ ਤੇ ਉਹ ਮਰਾਠੀਆਂ ਦੇ ਘਰ ਪਈ ਸੀ ਆਦਿ ਉਸਦੀਆਂ ਪਾਗਲਪਨ ਵਿਚ ਕੀਤੀਆ ਐਨੀਆਂ ਹਲਕੀਆਂ ਗੱਲਾਂ ਹਨ ਜਿਨਾਂ ਤੇ ਕੋਈ ਟਿੱਪਣੀਆਂ ਕਰਨੀਆਂ ਐਵੇਂ ਕਾਗਜ ਖਰਾਬ ਕਰਨ ਹੀ ਹੈ।

ਹੁਣ ਕੁਝ ਇਸਦੀ ਪੜਤਾਲ ਕਰਨ ਵਾਲਿਆਂ ਵਲ- ਇਸ ਕੇਸ ਨੂੰ ਸਹੀ ਕਹਿਣ ਵਾਲਾ ਵਿਅਕਤੀ 'ਮੰਨਿਆਂ ਪ੍ਰਮੰਨਿਆ **ਪਰਾਮਨੋਵਿਗਿਆਨੀ** ਇਆਨ ਸਟੀਵਨਸਕ' ਹੈ। ਪਰਾਮਨੋਵਿਗਿਆਨੀ (Parapsychologist) ਹੁੰਦਾ ਹੀ ਉਹ ਵਿਅਕਤੀ ਹੈ ਜੋ ਅਜਿਹੀਆਂ ਗੱਲਾਂ ਵਿਚ ਯਕੀਨ ਰਖਦਾ ਅਤੇ ਇਹਨਾਂ ਨੂੰ ਸਿਧ ਕਰਨ ਦੀ ਕੋਸਿਸ ਕਰਦਾ ਹੈ ਅਤੇ ਵਿਗਿਆਨ ਦੀ ਤਰਾਂ ਅਜਿਹੀਆਂ ਗੈਰ ਹਕੀਕੀ ਗੱਲਾਂ ਲਈ ਵੀ ਨਿਯਮ, ਸਿਧਾਂਤ ਆਦਿ ਘੜਨ ਦੀ ਕੋਸਿਸ਼ ਕਰਦਾ ਹੈ। ਸੋ ਉਸ ਵਲੋਂ ਤਾਂ ਇਸ ਔਰਤ ਦੀ ਮਾਨਸਿਕਤਾ ਨੂੰ ਸਮਝ ਕੇ ਠੀਕ ਕਰਨ ਦੀ ਬਜਾਏ ਇਸਨੂੰ ਪੁਨਰਜਨਮ ਦੇ ਕੇਸ ਦੇ ਤੌਰ ਤੇ ਪੇਸ਼ ਕਰਨਾ ਸੁਭਾਵਿਕ ਹੀ ਸੀ।

ਇਸਦੇ ਮੁਕਾਬਲੇ ਇਸਦੀ ਠੀਕ ਠੀਕ ਪੜਤਾਲ ਕਰਨ ਬਾਰੇ ਇਸੇ ਰਿਪੋਰਟ ਵਿਚ ਹੀ ਇਉਂ ਦਰਜ ਹੈ।

ਉਤਾਰਾ ਹੁਦਾਰ ਪੱਤਰਕਾਰਾਂ ਤੋਂ ਦੂਰ ਰਹਿਣਾ ਚਾਹੁੰਦੀ ਹੈ। ਉਸਦਾ ਕਹਿਣਾ ਹੈ ਕਿ ਉਹ ਇਹ ਸਭ ਕੁਝ ਭੁੱਲ ਜਾਣਾ ਚਾਹੁਦੀ ਹੈ। 'ਮੈਂ ਆਪਣਾ ਜੀਵਨ ਜੀਣਾ ਚਾਹੁੰਦੀ ਹਾਂ' ਪਰ ਇਸ ਡਰ ਦਾ ਇਕ ਕਾਰਣ ਸ਼ਾਇਦ ਨਾਗਪੁਰ ਵਿਚ ਤਰਕਸ਼ੀਲਾਂ ਦੀ ਮਜਬੂਤ ਜਥੇਬੰਦੀ ਦਾ ਹੋਣਾ ਵੀ ਹੈ ਜੋ ਆਪਣੇ ਆਪ ਨੂੰ 'ਭੰਡਾ ਫੋੜ' ਅਖਵਾਉਂਦੇ ਹਨ।

ਪੰਜਾਬੀ ਟ੍ਰਿਬਿਊਨ ਵਿਚ ਹੈਡਿੰਗ ਲਾਇਆ ਗਿਆ ਹੈ ਕਿ 'ਕੀ ਤਰਕਸ਼ੀਲ ਚੈਲਿੰਜ ਕਬੂਲ ਕਰਨਗੇ' ਇਹ ਤਾਂ ਇਕ ਬਹੁਤ ਹੀ ਸਾਧਾਰਣ ਮਾਨਸਿਕ ਰੋਗੀ ਵਾਲਾ ਕੇਸ ਹੈ। ਅਜਿਹੇ ਨਿੱਕੇ ਮੋਟੇ ਕੇਸ ਤਰਕਸ਼ੀਲਾਂ ਲਈ ਕੋਈ ਚੈਲਿੰਜ ਨਹੀਂ ਬਣਦੇ। ਅਜਿਹੇ ਕੇਸ ਹੱਲ ਕਰਨਾ ਤਾਂ ਤਰਕਸ਼ੀਲਾਂ ਦੀਆਂ ਨਿੱਤ ਦਿਹਾੜੀ ਦੀਆਂ ਸਰਗਰਮੀਆਂ ਵਿਚੋਂ ਹੀ ਹੈ। ਤਰਕਸ਼ੀਲ ਤਾਂ ਅਜਿਹੇ ਦਾਅਵੇ ਕਰਨ ਵਾਲਿਆਂ ਲਈ ਖੁਦ ਇਕ ਚੈਲਿੰਜ ਹਨ। ●

ਰਜਿਸਟਰੇਸ਼ਨ ਨੰ: 46587/87

### ਪੰਜਾਬੀ ਟ੍ਰਿਬਿਊਨ ਵਿਚ ਛਪੀ 'ਪੁਨਰ ਜਨਮ ਦੀ ਕਹਾਣੀ' ਵਿਚੋਂ

# ਤੱਥ ਖੁਦ ਬੋਲਦੇ ਹਨ

5 ਦਸੰਬਰ ਦੇ ਪੰਜਾਬੀ ਟ੍ਰਿਬਿਊਨ ਵਿਚ ਅਮੋਲਕ ਸਿੰਘ ਵਲੋਂ ਨਾਗਪੁਰ ਦੀ ਕਿਸੇ ਕੁਮਾਰੀ ਉਤਾਰਾ ਹੁਦਾਰ ਦੇ ਅਖੌਤੀ ਪੁਨਰਜਨਮ ਦੀ ਕਹਾਣੀ ਬਿਆਨ ਕੀਤੀ ਗਈ ਹੈ। ਪੰਜਾਬੀ ਟ੍ਰਿਬਿਊਨ ਨੇ ਇਸਨੂੰ ਆਪਣੇ 'ਗਿਆਨ ਵਿਗਿਆਨ' ਅੰਕ ਵਿਚ 'ਕੀ ਤਰਕਸ਼ੀਲ ਚੈਲਿੰਜ ਕਬੂਲ ਕਰਨਗੇ?' ਦੇ ਹੈਡਿੰਗ ਹੇਠ ਪ੍ਰਕਾਸ਼ਿਤ ਕਰਕੇ ਪਾਠਕਾਂ ਦੇ ਗਿਆਨ ਵਿਚ ਵਾਧਾ ਕੀਤਾ ਹੈ ਜਾਂ ਅਗਿਆਨ ਵਿਚ, ਇਸ ਬਾਰੇ ਅਸੀਂ ਤਾਂ ਹੁਣ ਕੀ ਕਰੀਏ? ਪੰਜਾਬੀ ਟ੍ਰਿਬਿਊਨ ਦੇ ਸੰਪਾਦਕ ਨਾਲ ਸਬੰਧਿਤ ਵਿਅਕਤੀ ਖੁਦ ਬਥੇਰੇ ਸ਼ਿਆਣੇ ਹਨ।

ਖੈਰ ਇਹ ਰਿਪੋਰਟ ਪੜ੍ਹਨ ਉਪਰੰਤ ਹੀ ਜੋ ਤੱਥ ਸਾਹਮਣੇ ਆਉਂਦੇ ਹਨ, ਉਹ ਇਸ ਕੇਸ ਦੀ ਅਸਲੀਅਤ ਅਤੇ ਕੁਮਾਰੀ ਉਤਾਰਾ ਹੁਦਾਰ ਦੀ ਮਾਨਸਿਕ ਸਥਿਤੀ ਬਾਰੇ ਐਨਾ ਕੁਝ ਸਪਸ਼ਟ ਕਰ ਦਿੰਦੇ ਹਨ ਕਿ ਕੇਸ ਦੀ ਪੜਤਾਲ ਲਈ ਨਾਗਪੁਰ ਅਤੇ ਬੰਗਾਲ ਆਦਿ ਜਾਣ ਦੀ ਕੋਈ ਵਿਸੇਸ਼ ਲੋੜ ਨਹੀਂ ਰਹਿੰਦੀ। ਰਿਪੋਰਟ ਵਿਚ ਛਪੇ ਕੁਝ ਤੱਥ ਇਹ ਹਨ–

1) ਇਸਦੀ ਮੁੱਖ ਪਾਤਰ '47 ਸਾਲਾ ਕੁਮਾਰੀ ਹੁਦਾਰ' ਹੈ, ਭਾਵ ਉਸਦੀ ਉਮਰ 47 ਸਾਲ ਹੈ ਅਤੇ ਅਜੇ ਕੰਵਾਰੀ ਹੈ। 1974 ਵਿਚ ਇਹ ਕੇਸ ਹੋਣ ਮੌਕੇ ਵੀ ਉਸਦੀ ਉਮਰ 33-34 ਸਾਲ ਸੀ, ਜਿਸਦਾ ਘੱਟੋ ਘੱਟ ਸਾਡੀਆਂ ਭਾਰਤੀ ਸਮਾਜਿਕ ਹਾਲਤਾਂ ਤਹਿਤ ਤਾਂ ਇਹੀ ਅਰਥ ਨਿਕਲਦਾ ਹੈ ਕਿ ਉਸਦੇ ਜੀਵਨ ਵਿਚ ਆਦਮੀ ਦੇ ਸਾਥ ਵਾਲੀ ਮਾਨਸਿਕ ਅਤੇ ਸਰੀਰਕ ਲੋੜ ਪੂਰੀ ਨਹੀ- ਹੁੰਦੀ ਸੀ।

2) ਉਸਦੀ ਇਹ ਘਾਟ ਜਾਂ ਲੋੜ ਕਿਸ ਰੂਪ ਵਿਚ ਪ੍ਰਗਟ ਹੋਈ ਇਸ ਬਾਰੇ ਇਸ ਰਿਪੋਰਟ ਦੇ ਤੀਜੇ-ਚੌਥੇ ਪਹਿਰੇ ਵਿਚ ਇਸ ਤਰਾਂ ਦਰਜ ਹੈ।

'ਸਾਰੇ ਮਾਮਲੇ ਦਾ ਆਰੰਭ 1974 ਵਿਚ ਹੋਇਆ। ...ਨਾਗਪੁਰ ਆਪਣੇ ਮਾਪਿਆਂ ਨਾਲ ਰਹਿੰਦਿਆਂ ਉਹ ਇਕ ਹੋਮਿਓਪੈਥੀ ਡਾਕਟਰ ਤੋਂ ਆਪਣਾ ਇਲਾਜ ਕਰਵਾ ਰਹੀਂ ਸੀ। ਬਿਹਤਰ ਇਲਾਜ ਲਈ ਡਾਕਟਰ ਨੇ ਉਸਨੂੰ ਆਪਣੇ ਕਲੀਨਿਕ ਵਿਚ ਦਾਖਲ ਕਰ ਲਿਆ।

ਉਦੋਂ ਹੀ ਇਹ ਸਭ ਕੁਝ ਸ਼ੁਰੂ ਹੋਇਆ। ਅਚਾਨਕ ਇਕ ਦਿਨ ਉਤਾਰਾ ਨੇ ਡਾਕਟਰ ਨੂੰ ਆਪਣਾ ਪਤੀ ਤਸੱਵਰ ਕਰਕੇ ਬੰਗਾਲੀ ਵਿਚ ਬੋਲਣਾ ਸ਼ੁਰੂ ਕਰ ਦਿਤਾ। ਇਕ ਹੋਰ ਦਿਨ ਜਦੋਂ ਡਾਕਟਰ ਖਾਣਾ ਖਾ ਰਿਹਾ ਸੀ ਤਾਂ ਉਤਾਰਾ ਆਪਣੇ ਪਰਿਵਰਤਿਤ ਰੂਪ ਵਿਚ ਆ ਕੇ ਡਾਕਟਰ ਨੂੰ ਡਾਂਟਣ ਲੱਗੀ''।

ਇਨੀ ਕੁ ਕਹਾਣੀ ਤੋਂ ਹੀ ਇਹ ਤਾਂ ਸਾਫ ਹੋ ਜਾਂਦਾ ਹੈ ਇਸ ਸਾਰੀ ਘਟਨਾ ਪਿਛੇ ਬੁਨਿਆਦੀ ਕਾਰਨ ਕੀ ਸਨ। ਤਰਕਸ਼ੀਲ ਸੋਸਾਇਟੀ ਇਸ ਤਰਾਂ ਦੇ ਅਨੇਕਾਂ ਹੀ ਕੇਸ ਹੱਲ

(ਬਾਕੀ ਸਫਾ 23 'ਤੇ)

If Undelivered, Please Return

**VIGYANIC VICHAR**

Post Box No. 34

KoT KAPURA-151204

PRINTED MATTER

To

....................................................

....................................................

....................................................